# ਬਾਬਾ ਦੀਪ ਸਿੰਘ

## ਅਦੁੱਤੇ ਅਮਰ ਸ਼ਹੀਦ ਅਤੇ ਪਰਮ ਗਿਆਨੀ

ਪਟ-ਕਥਾ
ਦਲਜੀਤ ਸਿੰਘ ਸਿੱਧੂ

ਪੰਜਾਬੀ ਅਨੁਵਾਦ
ਮੋਹਿਨੀ ਚਾਵਲਾ

ਕਲਾ
ਅਮਰਜੀਤ ਵਿਰਦੀ



ਸਤਿਕਾਰ™
ਲਾਇਬ੍ਰੇਰੀ

ਹਰ ਉਮਰ ਦੇ ਪਾਠਕਾਂ ਲਈ

# ਬਾਬਾ ਦੀਪ ਸਿੰਘ

## ਅਦੁੱਤੇ ਅਮਰ ਸ਼ਹੀਦ ਅਤੇ ਪਰਮ ਗਿਆਨੀ

17ਵੀਂ ਸਦੀ ਦੇ ਅੰਤ ਵਿਚ ਪਹੂਵਿੰਡ ਵਿਖੇ ਇਕ ਸਿੱਖ ਪਤੀ-ਪਤਨੀ ਰਹਿੰਦੇ ਸਨ। ਇਹ ਛੋਟਾ ਜਿਹਾ ਪਿੰਡ ਅੰਮ੍ਰਿਤਸਰ ਦੇ ਉੱਤਰ-ਪੱਛਮ ਵੱਲ ਤਕਰੀਬਨ 35 ਕਿਲੋਮੀਟਰ ਦੇ ਫਾਸਲੇ ਤੇ ਹੈ। ਵਾਹਿਗੁਰੂ* ਦੀ ਕਿਰਪਾ ਨਾਲ ਜੀਵਨ ਨਿਰਬਾਹ ਲਈ ਕਾਫ਼ੀ ਜ਼ਮੀਨ ਸੀ ਪਰ ਉਨ੍ਹਾਂ ਵੱਲੋਂ ਹੁਣ ਤੱਕ ਇਕ ਬੱਚੇ ਦੀ ਦਾਤ ਨਹੀਂ ਬਖ਼ਸ਼ੀ ਗਈ ਸੀ। ਵਿਆਹ ਨੂੰ 20 ਸਾਲ ਤੋਂ ਵੀ ਵੱਧ ਦਾ ਸਮਾਂ ਹੋ ਚੁੱਕਾ ਸੀ।

ਭਾਈ ਭਗਤਾ

ਬੀਬੀ ਜੀਵਨੀ

*ਸਿੱਖਾਂ ਲਈ 'ਵਾਹਿਗੁਰੂ' ਤੋਂ ਭਾਵ ਪਰਮਾਤਮਾ ਹੈ। ਹਨ੍ਹੇਰੇ ਅਤੇ ਦੁਖਾਂ ਦਾ ਨਾਸ਼ ਕਰਕੇ ਗਿਆਨ ਅਤੇ ਖ਼ੁਸ਼ੀ ਦੇਣ ਵਾਲਾ ਹੈ। ਵਾਹਿਗੁਰੂ ਜੀ ਦਾ ਨਾਂ ਸਿੱਖਾਂ ਦੁਆਰਾ ਸਿਮਰਨ ਸਮੇਂ ਵੀ ਜਪਿਆ ਜਾਂਦਾ ਹੈ।

ਤੁਸੀਂ ਪਰੇਸ਼ਾਨ ਜਾਪਦੇ ਹੋ। ਅੱਜ ਕਲ੍ਹ ਤੁਸੀਂ ਚੰਗੀ ਤਰ੍ਹਾਂ ਖਾ ਪੀ ਅਤੇ ਸੌਂ ਵੀ ਨਹੀਂ ਰਹੇ। ਤੁਹਾਡਾ ਨਿੱਤਨੇਮ ਵੀ ਖੁੰਝਦਾ ਜਾ ਰਿਹਾ ਹੈ।

ਸਾਡੀ ਉਮਰ ਦੇ ਲੋਕਾਂ ਦੇ ਬੱਚੇ ਸਿਆਣੇ ਹੋ ਗਏ ਹਨ ਅਤੇ ਆਪਣੇ ਮਾਪਿਆਂ ਨੂੰ ਇਸ ਸੰਸਾਰ ਵਿਚ ਸੰਭਵ ਹਰ ਖ਼ੁਸ਼ੀ ਦਿੰਦੇ ਹਨ ਅਤੇ ਉਨ੍ਹਾਂ ਦਾ ਸਹਾਰਾ ਬਣਦੇ ਹਨ। ਕਿੰਨਾ ਚੰਗਾ ਹੁੰਦਾ ਕਿ ਸਾਡੇ ਵੀ ਬੱਚੇ ਹੁੰਦੇ।

ਕੁਝ ਦਿਨ ਪਹਿਲਾਂ ਮੈਨੂੰ ਰਸਤੇ ਵਿਚ ਪਿੰਡ ਦੇ ਪੰਡਿਤ ਜੀ ਮਿਲੇ ਸਨ...

ਤੇਰੀ ਪਤਨੀ ਨੂੰ ਇਕ ਪੁੱਤਰ ਜ਼ਰੂਰ ਪੈਦਾ ਕਰਨਾ ਹੋਵੇਗਾ ਤਾਂ ਜੋ ਮ੍ਰਿਤੂ ਉਪਰੰਤ ਤੂੰ ਸਵਰਗ ਵੱਲ ਜਾ ਸਕੇਂ। ਪ੍ਰਾਚੀਨ ਹਿੰਦੂ ਧਰਮ-ਗ੍ਰੰਥਾਂ ਅਨੁਸਾਰ ਤੂੰ ਜੀਵਨ-ਮਰਨ ਦੇ ਚੱਕਰ ਤੋਂ ਉਦੋਂ ਤੱਕ ਮੁਕਤ ਨਹੀਂ ਹੋ ਸਕਦਾ ਜਦੋਂ ਤੱਕ ਤੇਰਾ ਪੁੱਤਰ ਤੇਰੀ ਚਿਖਾ - ਅਗਨੀ ਨਹੀਂ ਦਿੰਦਾ... ਤੇਰੀ ਮੁਕਤੀ ਅਸੰਭਵ ਹੈ।

ਇਕ ਦਿਨ ਦਾ ਵਰਤ ਰੱਖ ਕੇ ਮੰਦਿਰ ਆਵੀਂ। ਮੈਂ ਕੁਝ ਸਿੱਧ-ਮੰਤਰ ਪੜ੍ਹਾਂਗਾ ਤਾਂ ਜੋ ਤੇਰੀ ਪਤਨੀ ਨੂੰ ਪੁੱਤਰ ਦੀ ਦਾਤ ਪ੍ਰਾਪਤ ਹੋਵੇ। ਇਹ ਸਭ ਕਰਨ ਦੇ ਬਦਲੇ ਮੈਂ ਕੇਵਲ ਕਣਕ ਦੀ ਇਕ ਢੇਰੀ ਲਵਾਂਗਾ।

ਪੰਡਿਤ ਤੇ ਵਿਸ਼ਵਾਸ ਕਰਨ ਦੀ ਕੋਈ ਲੋੜ ਨਹੀਂ। ਬਾਬੇ ਨਾਨਕ ਵੱਲੋਂ ਦਿਖਾਏ ਮੁਕਤੀ ਦੇ ਰਾਹ ਤੋਂ ਵਧੀਆ ਜਾਂ ਸੌਖਾ ਹੋਰ ਕੋਈ ਰਾਹ ਨਹੀਂ। ਉਨ੍ਹਾਂ ਨੇ ਸਾਨੂੰ ਇਨ੍ਹਾਂ ਅਰਥਹੀਨ ਪਖੰਡਾਂ ਤੋਂ ਦੂਰ ਰਹਿਣ ਲਈ ਕਿਹਾ ਹੈ।

ਗੁਰੂ ਨਾਨਕ ਸਾਹਿਬ ਫਰਮਾਉਂਦੇ ਹਨ ਕਿ ਮੁਕਤੀ ਦਾ ਇਕੋ-ਇਕ ਰਾਹ ਸੱਚਾ ਗੁਰੂ ਧਾਰ ਕੇ ਅਧਿਆਤਮਿਕ ਗਿਆਨ ਪ੍ਰਾਪਤ ਕਰਨਾ ਹੈ। ਸੱਚੇ ਮਨ ਨਾਲ ਪਰਮਾਤਮਾ ਨੂੰ ਪ੍ਰੇਮ ਅਤੇ ਉਸ ਦਾ ਗੁਣਗਾਣ ਕਰੋ। ਹਰ ਸਮੇਂ ਉਸ ਨੂੰ ਯਾਦ ਰੱਖੋ। ਸਦਾ ਉਸ ਦੀ ਮਿਹਰ ਮੰਗੋ ਤਾਂ ਜੋ ਉਹ ਸਾਨੂੰ ਮੁਕਤੀ ਦੇਵੇ।

ਤੂੰ ਸੱਚ ਕਹਿ ਰਹੀ ਹੈਂ। ਸਾਨੂੰ ਆਪਣੇ ਗੁਰੂ ਸਾਹਿਬਾਨ ਦੀ ਸਿੱਖਿਆ ਦੀ ਉਲੰਘਣਾ ਨਹੀਂ ਕਰਨੀ ਚਾਹੀਦੀ।

ਲੱਖਾਂ ਕਰੋੜਾਂ ਧਾਰਮਿਕ ਕਰਮ-ਕਾਂਡ ਵੀ ਪ੍ਰਭੂ ਦੇ ਨਾਮ ਸਿਮਰਨ ਦੇ ਬਰਾਬਰ ਨਹੀਂ ਹਨ। (ਅੰਗ-62) ਸਰੀਰ ਰੂਪੀ ਕਪੜਾ, ਕੀਤੇ ਹੋਏ ਕਰਮਾਂ ਅਨੁਸਾਰ ਪ੍ਰਾਪਤ ਹੁੰਦਾ ਹੈ ਅਤੇ ਪ੍ਰਭੂ ਦੀ ਮਿਹਰ ਸਦਕਾ ਹੀ ਮੁਕਤੀ ਦਾ ਦੁਆਰ ਪ੍ਰਾਪਤ ਹੁੰਦਾ ਹੈ।(ਅੰਗ-2) ਪ੍ਰਭੂ ਦਾ ਨਾਮ ਆਪਣੇ ਹਿਰਦੇ ਵਿਚ ਵਸਾ ਕੇ ਰੱਖੋ। ਪ੍ਰਭੂ ਭਗਤੀ ਵਿਚ ਲੀਨ ਮਨ ਨੂੰ ਮੁਕਤੀ ਪ੍ਰਾਪਤ ਹੁੰਦੀ ਹੈ।(ਅੰਗ-423)। ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਪ੍ਰੇਮ ਭਗਤੀ ਅਤੇ ਨਿਮਰਤਾ ਧਾਰਨ ਕੀਤਿਆਂ ਮੁਕਤੀ ਪ੍ਰਾਪਤ ਹੁੰਦੀ ਹੈ।(ਅੰਗ-470) ਸ੍ਰੀ ਗੁਰੂ ਗ੍ਰੰਥ ਸਾਹਿਬ

ਅਸੀਂ ਇਮਾਨਦਾਰ ਹਾਂ ਅਤੇ ਜੀਵਨ ਨਿਰਬਾਹ ਲਈ ਸਖ਼ਤ ਮਿਹਨਤ ਕਰਦੇ ਹਾਂ। ਨਿੱਤਨੇਮ ਨਾਲ ਪਾਠ ਕਰਦੇ ਹਾਂ ਅਤੇ ਸਰਬੱਤ ਦੇ ਭਲੇ ਲਈ ਅਰਦਾਸ ਕਰਦੇ ਹਾਂ। ਵਾਹਿਗੁਰੂ ਨੂੰ ਰਿਝਾਉਣ ਲਈ ਹੋਰ ਕੀ ਕਰੀਏ?

ਕਦੇ ਵੀ ਆਪਣੇ ਆਪ ਨੂੰ ਭਲਾ ਅਤੇ ਸਹੀ ਸਮਝਣ ਦੀ ਭੁੱਲ ਨਾ ਕਰੋ। ਉਸ ਵਾਹਿਗੁਰੂ ਕੋਲ ਅਰਦਾਸ ਕਰੋ ਕਿ ਇੰਝ ਹੀ ਸਾਡਾ ਮਾਰਗ ਦਰਸ਼ਨ ਕਰਦੇ ਰਹਿਣ। ਚੰਗਾ ਆਚਰਣ ਅਤੇ ਵਿਸ਼ਵਾਸ ਵਾਹਿਗੁਰੂ ਦੀ ਹੀ ਦੇਣ ਹੈ। ਸਾਨੂੰ ਸਹੀ ਰਾਹ ਤੇ ਰੱਖਣ ਲਈ ਉਸ ਦਾ ਕੋਟਿ-ਕੋਟਿ ਧੰਨਵਾਦ ਕਰੋ।

ਮਾਰਗ ਤੋਂ ਭਟਕੇ ਸਿੱਖਾਂ ਨੂੰ ਗੁਰੂ ਸਹੀ ਰਾਹ ਤੇ ਚੱਲਣ ਦੀ ਸੋਝੀ ਆਪ ਦਿੰਦਾ ਹੈ।(ਅੰਗ- 1032) ਗੁਰ-ਸ਼ਬਦ ਤੋਂ ਬਿਨਾਂ ਸ਼ੁੱਧ ਆਚਰਣ ਦੀ ਪ੍ਰਾਪਤੀ ਕਿਸੇ ਨੂੰ ਵੀ ਨਹੀਂ ਹੁੰਦੀ। (ਅੰਗ- 1285) ਸ੍ਰੀ ਗੁਰੂ ਗ੍ਰੰਥ ਸਾਹਿਬ




ਤੇਰੇ ਵਿਚਾਰਾਂ ਨੇ ਠੰਡ ਪਾ ਦਿੱਤੀ। ਪ੍ਰੰਤੂ ਮੈਂ ਹੁਣ ਵੀ ਸੋਚਦਾ ਹਾਂ ਕਿ ਬਿਰਧ ਹੋਣ ਤੇ ਸਾਡਾ ਖ਼ਿਆਲ ਕੌਣ ਰੱਖੇਗਾ? ਮੈਨੂੰ ਡਰ ਹੈ ਕਿ ਵਾਰਿਸ ਨਾ ਹੋਣ ਦੀ ਸੂਰਤ ਵਿਚ ਸਾਡੀ ਜ਼ਮੀਨ-ਜਾਇਦਾਦ ਅਤੇ ਮਿਹਨਤ ਦੀ ਕਮਾਈ ਰਿਸ਼ਤੇਦਾਰਾਂ ਕੋਲ ਚਲੀ ਜਾਵੇਗੀ।

ਤੁਹਾਨੂੰ ਅਜਿਹੀ ਅਸਹਾਇ ਅਤੇ ਉਦਾਸ ਮਨੋ ਸਥਿਤੀ ਵਿਚੋਂ ਇਕ ਹੀ ਚੀਜ਼ ਉਭਾਰ ਸਕਦੀ ਹੈ। ਵਾਹਿਗੁਰੂ ਜੀ ਦੇ ਨਾਮ ਦੀ ਸ਼ਰਣ ਲਵੋ ਅਤੇ ਜਿਨ੍ਹਾਂ ਹੋ ਸਕੇ ਵਾਹਿਗੁਰੂ ਦਾ ਸਿਮਰਨ ਕਰੋ।

ਮੈਂ ਅਸਹਾਇ ਹਾਂ। ਹੇ ਵਾਹਿਗੁਰੂ ਸੱਚੇ ਪਾਤਸ਼ਾਹ ਮੈਂ ਤੇਰੀ ਸ਼ਰਣ ਵਿਚ ਆਇਆ ਹਾਂ। ਕਿਰਪਾ ਕਰਕੇ ਮੇਰੇ ਤੇ ਮਿਹਰ ਕਰੋ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ- ਮੈਂ ਉਸ ਪ੍ਰਭੂ ਦੇ ਕਮਲ ਰੂਪੀ ਚਰਨਾਂ ਨੂੰ ਸਦਾ ਸਿਮਰਦਾ ਹਾਂ। ਉਸ ਤੋਂ ਬਿਨਾਂ ਮੇਰਾ ਹੋਰ ਕੋਈ ਸਹਾਰਾ ਨਹੀਂ ਹੈ। (ਅੰਗ-702) ਉਹ ਬੇਸਹਾਰਿਆਂ ਦਾ ਸਹਾਰਾ ਹੈ, ਉਹ ਰਹਿਮ ਦਿਲ ਪ੍ਰਭੂ ਸ਼ਾਂਤੀ ਦਾ ਸਮੁੰਦਰ ਹੈ। ਦੁੱਖਾਂ ਅਤੇ ਡਰ ਦਾ ਨਾਸ਼ ਕਰਨ ਵਾਲਾ ਹੈ। (ਅੰਗ-1219) ਸ੍ਰੀ ਗੁਰੂ ਗ੍ਰੰਥ ਸਾਹਿਬ

ਕੁਝ ਮਹੀਨੇ ਬਾਅਦ...




ਇਹ ਲੋਕ ਇੱਥੇ ਕਿਉਂ ਖੜੇ ਹਨ?

ਜੋ ਕੋਈ ਬੇਔਲਾਦ ਇਸਤਰੀ ਇਹ ਗੰਢੇ-ਤਾਵੀਜ਼ ਧਾਰਨ ਕਰ ਲਵੇ ਤਾਂ ਨਿਸ਼ਚਿਤ ਹੀ ਉਸ ਦੇ ਔਲਾਦ ਹੋਵੇਗੀ, ਖ਼ਾਸ ਤੌਰ ਤੇ ਉਸ ਦੇ ਪੁੱਤਰ ਹੀ ਜੰਮਣਗੇ।

ਉਮੀਦ ਕਰਦੀ ਹਾਂ ਤੁਸੀਂ ਮੇਰੇ ਲਈ ਅਜਿਹੇ ਸਿੱਧ ਧਾਗੇ-ਤਾਵੀਜ਼ ਨਹੀਂ ਲਿਆਏ ਹੋਵੋਗੇ।

ਨਹੀਂ, ਮੈਂ ਨਹੀਂ ਲਿਆਇਆ। ਕੀ ਅਜਿਹਾ ਕਰਨਾ ਗੁਰਮਤਿ* ਦੇ ਖ਼ਿਲਾਫ਼ ਨਹੀਂ ਹੋਵੇਗਾ?

ਅਜਿਹੇ ਧਾਗੇ-ਤਾਵੀਜ਼ ਜਾਂ ਮੰਤਰ ਕਿਸੇ ਵੀ ਸਮੱਸਿਆ ਦਾ ਹੱਲ ਨਹੀਂ ਕਰ ਸਕਦੇ। ਜੇਕਰ ਇਨ੍ਹਾਂ ਨਾਲ ਔਲਾਦ ਮਿਲ ਵੀ ਜਾਵੇ ਤਾਂ ਹੋ ਸਕਦਾ ਹੈ ਇਸ ਦੇ ਬਦਲੇ ਸਾਡੀ ਤੰਦਰੁਸਤੀ ਜਾਂ ਖ਼ੁਸ਼ਹਾਲੀ ਚਲੀ ਜਾਏ।

ਹੋ ਸਕਦਾ ਹੈ ਕਾਲੇ ਜਾਦੂ ਨਾਲ ਸਾਡਾ ਭਲਾ ਹੋ ਜਾਵੇ ਪਰ ਇਹ ਕਿਸੇ ਹੋਰ ਦਾ ਨੁਕਸਾਨ ਵੀ ਕਰ ਸਕਦਾ ਹੈ।

*ਗੁਰਮਤਿ - ਗੁਰੂ ਦੀ ਸਿੱਖਿਆ।

ਤੰਤਰ-ਮੰਤਰ ਰੂਪੀ ਇਹ ਔਸ਼ਧੀਆਂ ਅਤੇ ਇਲਾਜ ਸੁਆਹ ਤੋਂ ਇਲਾਵਾ ਹੋਰ ਕੁਝ ਨਹੀਂ ਹਨ। ਇਨ੍ਹਾਂ ਨੂੰ ਛੱਡ ਕੇ ਆਪਣੇ ਹਿਰਦੇ ਵਿਚ ਕਰਤਾ ਪੁਰਖ ਦਾ ਨਾਂ ਵਸਾਓ। (ਅੰਗ -196) ਦੁਨਿਆਵੀ ਜੀਵਾਂ ਤੇ ਆਸਥਾ ਵਿਅਰਥ ਹੈ। ਦਾਤਾਂ ਬਖ਼ਸ਼ਣ ਵਾਲਾ ਇਕੋ ਇਕ ਵਾਹਿਗੁਰੂ ਹੈ।(ਅੰਗ-218) ਪ੍ਰਭੂ ਇੱਛਾਵਾਂ ਦੀ ਪੂਰਤੀ ਕਰਨ ਵਾਲਾ ਹੈ, ਉਹ ਸੁਖ ਦਾ ਅਥਾਹ ਸਮੁੰਦਰ ਹੈ; ਕਾਮਧੇਨੂ ਗਊ, ਜਿਸ ਨੂੰ ਹਰ ਇੱਛਾ ਪੂਰੀ ਕਰਨ ਵਾਲੀ ਮੰਨਿਆ ਜਾਂਦਾ ਹੈ, ਉਸ ਦੇ ਹੁਕਮਾਂ ਅਧੀਨ ਹੈ। ਹੇ ਮੇਰੇ ਮਨ! ਅਜਿਹੇ ਸਮਰੱਥ ਵਾਹਿਗੁਰੂ ਦਾ ਨਾਮ ਜਪਣ ਨਾਲ ਹੀ ਤੈਨੂੰ ਹਰ ਸੁਖ ਦੀ ਪ੍ਰਾਪਤੀ ਹੋ ਸਕਦੀ ਹੈ(ਅੰਗ-669) ਸ੍ਰੀ ਗੁਰੂ ਗ੍ਰੰਥ ਸਾਹਿਬ

ਸੋ ਜੀਵਨੀ ਅਤੇ ਭਗਤਾ ਪਹਿਲਾਂ ਵਾਂਗ ਹੀ ਮਿਹਨਤ ਅਤੇ ਨਿੱਤਨੇਮ ਕਰਦੇ ਰਹੇ। ਇਸ ਨਾਲ ਚਿੰਤਾ ਤੋਂ ਕੁਝ ਧਿਆਨ ਹਟ ਗਿਆ।

ਊਠਤ ਬੈਠਤ ਸੋਵਤ ਧਿਆਈਐ। ਮਾਰਗਿ ਚਲਤ ਹਰੇ ਹਰਿ ਗਾਈਐ।**

ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ ਗੁਰੋ। ਹੇ ਸੰਸਾਰ ਤਾਪ ਹਰਣਹ ਕਰੁਣਾ ਮੈ ਸਭ ਦੁਖ ਹਰੋ।*

*ਹੇ ਜਗਤ ਦੇ ਪਾਲਣਹਾਰ, ਮੇਰੇ ਸੁਆਸਾਂ ਦੇ ਸੁਆਮੀ, ਸੰਸਾਰ ਦੇ ਮਾਲਕ! ਸਾਰੀ ਦੁਨੀਆ ਦੇ ਦੁੱਖ ਹਰਣ ਵਾਲੇ ਵਾਹਿਗੁਰੂ ਜੀਓ, ਦਇਆ ਦੀ ਮੂਰਤ, ਮੇਰੇ ਦੁੱਖ ਵੀ ਦੂਰ ਕਰੋ।(ਅੰਗ-1358)
**ਉਠਦਿਆਂ, ਬੈਠਦਿਆਂ, ਸੌਂਦਿਆਂ, ਜਾਗਦਿਆਂ ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰੋ ਅਤੇ ਰਾਹ ਜਾਂਦਿਆਂ ਉਸ ਦਾ ਗੁਣ-ਗਾਣ ਕਰੋ। (ਅੰਗ-386) ਸ੍ਰੀ ਗੁਰੂ ਗ੍ਰੰਥ ਸਾਹਿਬ

ਜਲਦੀ ਹੀ ਪਤੀ-ਪਤਨੀ ਨੂੰ ਇਹ ਇਹਸਾਸ ਹੋ ਗਿਆ ਕਿ ਇਸ ਦੁਨੀਆ ਵਿਚ ਸਭ ਤੋਂ ਉਪਰ ਜੇ ਕੁਝ ਹੈ ਤਾਂ ਉਹ ਹੈ ਰੂਹਾਨੀ ਗਿਆਨ। ਸੰਤਾਨ ਪ੍ਰਾਪਤੀ ਦੀ ਇੱਛਾ ਦੇ ਨਾਲ-ਨਾਲ ਹੋਰ ਦੁਨਿਆਵੀ ਇੱਛਾਵਾਂ ਫਿਕੀਆਂ ਪੈਂਦੀਆਂ ਗਈਆਂ ਅਤੇ ਅਰਥਹੀਣ ਹੋ ਗਈਆਂ।



ਮਾਇਆ ਦੇ ਰੰਗਾਂ ਦਾ ਆਨੰਦ ਮਾਨਣ ਨਾਲ ਮਨ ਦੀ ਤ੍ਰਿਸ਼ਨਾ ਸ਼ਾਂਤ ਨਹੀਂ ਹੁੰਦੀ। ਪਰਮਾਤਮਾ ਦਾ ਨਾਮ ਜਪਣ ਨਾਲ ਹੀ ਪੂਰਨ ਸ਼ਾਂਤੀ ਪ੍ਰਾਪਤ ਹੁੰਦੀ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ ਜਦੋਂ ਵਾਹਿਗੁਰੂ ਦੀ ਮਿਹਰ ਹੁੰਦੀ ਹੈ ਤਾਂ ਸੰਸਾਰ ਦੇ ਸਾਰੇ ਬੰਧਨਾਂ ਅਤੇ ਵਿਕਾਰਾਂ ਤੋਂ ਮੁਕਤੀ ਪ੍ਰਾਪਤ ਹੋ ਜਾਂਦੀ ਹੈ। (ਅੰਗ-1298) ਵਾਹਿਗੁਰੂ ਦਾ ਨਾਮ ਸੁਣਨ ਅਤੇ ਜਪਣ ਨਾਲ ਮਨ ਸੰਸਾਰ ਦੇ ਸਾਰੇ ਬੰਧਨਾਂ ਅਤੇ ਵਿਕਾਰਾਂ ਤੋਂ ਮੁਕਤ ਹੋ ਜਾਂਦਾ ਹੈ। (ਅੰਗ-295) ਸ੍ਰੀ ਗੁਰੂ ਗ੍ਰੰਥ ਸਾਹਿਬ








ਮੈਨੂੰ ਜਾਪਦਾ ਹੈ ਕਿ ਜਿਵੇਂ ਤੁਹਾਡੀ ਕੋਈ ਬਹੁਤ ਪ੍ਰਬਲ ਇੱਛਾ ਅਧੂਰੀ ਹੋਵੇ।

ਬਾਬਾ ਜੀ! ਵਾਹਿਗੁਰੂ ਦੀ ਮਿਹਰ ਨਾਲ ਸਾਡੇ ਕੋਲ ਸਭ ਕੁਝ ਹੈ ਪਰ ਕੋਈ ਔਲਾਦ ਨਹੀਂ ਹੈ।

ਚਿੰਤਾ ਨਾ ਕਰੋ। ਅਕਾਲ ਪੁਰਖ* ਤੇ ਭਰੋਸਾ ਰੱਖੋ। ਉਹ ਇਸ ਬ੍ਰਹਿਮੰਡ ਦੇ ਹਰ ਜੀਅ ਦਾ ਧਿਆਨ ਰੱਖਦਾ ਹੈ। ਉਹ ਤੁਹਾਡੀ ਹਰ ਵਾਜਬ ਇੱਛਾ ਦੀ ਪੂਰਤੀ ਕਰਨ ਦੇ ਸਮਰੱਥ ਹੈ।

*ਅਕਾਲ ਪੁਰਖ ਵਾਹਿਗੁਰੂ ਦਾ ਹੀ ਦੂਜਾ ਨਾਮ ਹੈ। 'ਸਮੇਂ ਤੋਂ ਪਰੇ ਇਕ ਸਦੀਵੀ ਹੋਂਦ ਹੈ।'

ਪ੍ਰਭੂ ਪਿਆਰੇ ਸੰਤਾਂ ਦੀ ਆਰਾਧਨਾ ਜਿਸ ਮਨੋਰਥ ਅਧੀਨ ਵੀ ਕੀਤੀ ਜਾਵੇ ਉਹ ਪੂਰਨ ਹੋ ਜਾਂਦਾ ਹੈ। ਮੈਂ ਵਾਹਿਗੁਰੂ ਦੇ ਸੇਵਕਾਂ ਦੀ ਕੀ ਸਿਫ਼ਤ ਕਰਾਂ। ਉਹ ਤਾਂ ਪ੍ਰਭੂ ਦੇ ਪਰਮ ਪਿਆਰੇ ਹਨ। (ਅੰਗ-748)। ਪ੍ਰਭੂ ਪਿਆਰੇ ਸੰਤਾਂ ਨੂੰ ਮਿਲ ਕੇ ਅਤੇ ਉਨ੍ਹਾਂ ਦੀ ਸੰਗਤ ਵਿਚ ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰਨ ਨਾਲ ਜੀਵਨ ਸਫ਼ਲ ਹੋ ਜਾਂਦਾ ਹੈ। (ਅੰਗ-782) ਸ੍ਰੀ ਗੁਰੂ ਗ੍ਰੰਥ ਸਾਹਿਬ

ਤੁਹਾਨੂੰ
ਵਾਹਿਗੁਰੂ ਵਿਚ ਪੂਰਾ ਭਰੋਸਾ ਹੈ
ਅਤੇ ਜੀਵਨ ਨਿਰਬਾਹ ਲਈ ਸਖ਼ਤ ਮਿਹਨਤ
ਕਰਦੇ ਹੋ ਅਤੇ ਲੋੜਵੰਦਾਂ ਨਾਲ ਵੰਡ ਛਕਦੇ ਹੋ।
ਤੁਸੀਂ ਕਿਸੇ ਦਾ ਬੁਰਾ ਨਹੀਂ ਮੰਗਦੇ। ਵਾਹਿਗੁਰੂ
ਮਿਹਰਬਾਨ ਹੈ। ਤੁਹਾਨੂੰ ਇਸ ਦਾ ਫ਼ਲ
ਛੇਤੀ ਹੀ ਮਿਲੇਗਾ।

'ਸਤਿਗੁਰ
ਸਾਚੈ ਦੀਆ ਭੇਜਿ ਚਿਰੁ ਜੀਵਨ
ਉਪਜਿਆ ਸੰਜੋਗ।*' ਸ਼ਬਦ ਦਾ ਜਾਪ ਕਰੋ
ਅਤੇ ਵਾਹਿਗੁਰੂ ਨੇ ਚਾਹਿਆ ਤਾਂ ਤੁਹਾਡੇ
ਸੰਤਾਨ ਹੋਵੇਗੀ।

* ਵਾਹਿਗੁਰੂ ਜੀ ਨੇ ਚਿਰੰਜੀਵ ਬਾਲਕ ਨੂੰ ਭੇਜਿਆ ਹੈ
ਜਿਹੜੇ ਸੰਜੋਗੀ ਕਰਮਾਂ ਕਾਰਨ ਸਾਡੇ ਗ੍ਰਹਿ ਵਿਖੇ
ਜਨਮਿਆ ਹੈ। (ਅੰਗ 396) ਸ੍ਰੀ ਗੁਰੂ ਗ੍ਰੰਥ ਸਾਹਿਬ

ਸਭ ਤੋਂ ਪਹਿਲੀ ਨਿਮਾਜ਼ ਸੱਚ ਹੈ, ਦੂਜੀ ਹੱਕ ਹਲਾਲ ਦੀ ਕਮਾਈ, ਤੀਜੀ ਪ੍ਰਭੂ ਦੇ ਨਾਂ ਤੇ ਲੋੜਵੰਦਾਂ ਨੂੰ ਦਾਨ ਦੇਣਾ ਹੈ ਅਤੇ ਚੌਥੀ ਨਿਮਾਜ਼ ਸ਼ੁੱਧ ਨੀਯਤ ਤੇ ਪੰਜਵੀਂ ਪ੍ਰਭੂ ਦੀ ਸਿਫਤ ਸਲਾਹ ਅਥਵਾ ਉਸ ਦੇ ਗੁਣ ਗਾਣੇ ਹਨ। (ਅੰਗ 141) ਸ੍ਰੀ ਗੁਰੂ ਗ੍ਰੰਥ ਸਾਹਿਬ

ਬਾਬਾ ਜੀ
ਤੁਹਾਡੇ ਪਿਆਰ ਭਰੇ
ਸ਼ਬਦਾਂ ਲਈ ਧੰਨਵਾਦ। ਕਿਰਪਾ
ਕਰੋ ਸਾਡੇ ਹੋਣ ਵਾਲੇ ਬੱਚੇ ਨੂੰ
ਵਾਹਿਗੁਰੂ ਦਾ ਸੱਚਾ ਭਗਤ* ਬਣਨ
ਦੀ ਅਸੀਸ ਦਿਓ।

ਵਾਹਿਗੁਰੂ
ਦੀ ਕਿਰਪਾ ਨਾਲ ਬੱਚਾ
ਇਕ ਸੰਤ, ਇਕ ਨਿੱਡਰ ਯੋਧਾ
ਅਤੇ ਸੱਚ ਦਾ ਰਖਵਾਲਾ
ਬਣੇਗਾ।

*ਭਗਤ - ਪ੍ਰਭੂ ਨੂੰ
ਸਮਰਪਿਤ ਵਿਅਕਤੀ।

ਧੰਨਵਾਦ
ਬਾਬਾ ਜੀ! ਅਜਿਹੀ
ਔਲਾਦ ਹੋਣਾ ਕਿਸੇ ਵੀ ਮਾਂ
ਲਈ ਪਰਮ ਸੁਭਾਗ ਵਾਲੀ
ਗੱਲ ਹੈ।

ਧੰਨਵਾਦ
ਉਸ ਸੱਚੇ ਪਾਤਸ਼ਾਹ
ਦਾ। ਮੈਂ ਤਾਂ ਕੇਵਲ ਉਨ੍ਹਾਂ
ਦਾ ਸੇਵਕ ਹਾਂ।

ਜਿਹੜੇ ਗੁਰਮਤਿ ਅਨੁਸਾਰ ਪ੍ਰਭੂ-ਨਾਮ ਦਾ ਜਾਪ ਕਰਦੇ ਹਨ ਅਤੇ ਉਸ ਦੇ ਭਾਣੇ ਵਿਚ ਰਾਜੀ ਰਹਿੰਦੇ ਹਨ ਉਹ ਸਦਾ ਆਨੰਦ ਵਿਚ ਅਤੇ ਸੁਖੀ ਰਹਿੰਦੇ ਹਨ। ਉਹ ਆਪਣੀਆਂ ਕਈ ਕੁਲਾਂ ਨੂੰ ਪਾਰ ਉਤਾਰ ਦਿੰਦੇ ਹਨ। ਅਜਿਹੇ ਜੀਆਂ ਨੂੰ ਜਨਮ ਦੇਣ ਵਾਲੀ ਮਾਂ ਵੀ ਧੰਨਤਾਯੋਗ ਹੈ। (ਅੰਗ-138) ਸ੍ਰੀ ਗੁਰੂ ਗ੍ਰੰਥ ਸਾਹਿਬ







ਕੁਝ ਹੀ ਫਾਸਲਾ ਤੈਅ ਕਰਨ ਉਪਰੰਤ ਸੰਤ ਅਚਾਨਕ ਅਲੋਪ ਹੋ ਗਏ। ਪਤੀ-ਪਤਨੀ ਨੂੰ ਪੱਕਾ ਵਿਸ਼ਵਾਸ ਹੋ ਗਿਆ ਕਿ ਪਵਿੱਤਰ ਆਤਮਾ ਵਿਸ਼ੇਸ਼ ਤੌਰ ਤੇ ਉਨ੍ਹਾਂ ਲਈ ਹੀ ਆਈ ਸੀ।



26 ਜਨਵਰੀ 1682 ਨੂੰ ਭਾਈ ਭਗਤਾ ਅਤੇ ਬੀਬੀ ਜੀਵਨੀ ਦੇ ਘਰ ਪੁੱਤਰ ਨੇ ਜਨਮ ਲਿਆ। ਗਰਭਾਸਥਾ ਦੌਰਾਨ ਬੀਬੀ ਜੀਵਨੀ ਨੇ ਗੁਰਬਾਣੀ ਦਾ ਪਾਠ ਕੀਤਾ, ਵਾਹਿਗੁਰੂ ਜੀ ਦਾ ਨਾਂ ਜਪਿਆ ਅਤੇ ਮਨ ਵਿਚ ਨੇਕ ਵਿਚਾਰ ਰੱਖੇ। ਇਸ ਨੇ ਬੱਚੇ ਦੇ ਸੁਭਾਅ ਤੇ ਡੂੰਘਾ ਪ੍ਰਭਾਵ ਪਾਇਆ ਅਤੇ ਉਸ ਨੇ ਉੱਚ ਨੈਤਿਕ ਕਦਰਾਂ-ਕੀਮਤਾਂ ਅਤੇ ਵਾਹਿਗੁਰੂ ਤੇ ਅਟੁੱਟ ਵਿਸ਼ਵਾਸ ਨਾਲ ਜਨਮ ਲਿਆ।

ਬਾਬਾ ਜੀ ਨੇ ਕਿਹਾ ਸੀ ਕਿ ਸਾਡੇ ਪੁੱਤਰ ਦੀ ਨੇਕਨਾਮੀ ਸਾਰੇ ਜੱਗ ਵਿਚ ਚਾਨਣ ਕਰੇਗੀ। ਉਨ੍ਹਾਂ ਦੇ ਕਹੇ ਅਨੁਸਾਰ ਅਸੀਂ ਇਸ ਨੂੰ ਦੀਪ ਕਹਿ ਕੇ ਬੁਲਾਵਾਂਗੇ।

ਪ੍ਰਮਾਤਮਾ ਕਰੇ ਦੀਪ ਦੇ ਮਨ ਵਿਚ ਵਾਹਿਗੁਰੂ ਪ੍ਰਤੀ ਪੱਕਾ ਵਿਸ਼ਵਾਸ ਅਤੇ ਡੂੰਘਾ ਪ੍ਰੇਮ ਹੋਵੇ।

ਦੀਪ ਨੂੰ ਮਾਪਿਆਂ ਨੇ ਬੜੇ ਲਾਡ-ਪਿਆਰ ਨਾਲ ਪਾਲਿਆ।

ਢਾਈ ਕੁ ਸਾਲ ਬਾਅਦ ਜੀਵਨੀ ਨੇ ਇਕ ਹੋਰ ਪੁੱਤਰ ਨੂੰ ਜਨਮ ਦਿੱਤਾ।

ਪੰਜ ਸਾਲ ਦੀ ਉਮਰ ਤੋਂ ਦੀਪ ਨੇ ਪਿੰਡ ਦੇ ਸਕੂਲ ਵਿਚ ਜਾਣਾ ਆਰੰਭ ਕੀਤਾ ਅਤੇ ਇਹ ਅਗਲੇ ਨੌ ਸਾਲ ਤੱਕ ਜਾਰੀ ਰਿਹਾ।

ਮੇਰੇ ਲਈ ਇਹ ਬੜੇ ਸੁਭਾਗ ਵਾਲੀ ਗੱਲ ਸੀ ਕਿ ਤੁਸੀਂ ਮੈਨੂੰ ਆਪਣਾ ਸ਼ਿੱਸ਼ ਬਣਾਉਣਾ ਸਵੀਕਾਰ ਕੀਤਾ।

ਮੈਂ ਚਾਹੁੰਦਾ ਹਾਂ ਕਿ ਵਿੱਦਿਆ ਪ੍ਰਾਪਤ ਕਰਨ ਲਈ ਤੂੰ ਅਨੰਦਪੁਰ ਸਾਹਿਬ ਜਾਵੇਂ। ਅਨੰਦਪੁਰ ਸਾਹਿਬ ਵਿਖੇ ਮਹਾਨ ਵਿਦਵਾਨ ਤੇਰੇ ਭਾਸ਼ਾਈ ਅਤੇ ਧਰਮ-ਸ਼ਾਸਤਰ ਗਿਆਨ ਵਿਚ ਵਾਧਾ ਕਰਨਗੇ।

ਅਨੰਦਪੁਰ ਸਾਹਿਬ ਵਿਖੇ ਤੂੰ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਬੈਠੇ ਮਹਾਨ ਯੋਧਿਆਂ ਤੋਂ ਸ਼ਸਤਰ ਵਿੱਦਿਆ ਅਤੇ ਯੁੱਧ ਕਲਾ ਵੀ ਸਿੱਖ ਸਕਦਾ ਹੈਂ।

ਅਨੰਦਪੁਰ ਸਾਹਿਬ ਜਾ ਕੇ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਤਾਂ ਮੈਂ ਵੀ ਕਰਨਾ ਚਾਹੁੰਦਾ ਹਾਂ ਪਰ ਮੇਰੇ ਪਿਤਾ ਜੀ ਹੁਣ ਬਿਰਧ ਹੋ ਚੁੱਕੇ ਹਨ ਅਤੇ ਮੈਨੂੰ ਖੇਤਾਂ ਵਿਚ ਉਨ੍ਹਾਂ ਦੀ ਮਦਦ ਕਰਨੀ ਚਾਹੀਦੀ ਹੈ। ਮੈਂ ਇੱਥੇ ਕੁਝ ਹੋਰ ਸਾਲ ਰਹਾਂਗਾ ਤਾਂ ਜੋ ਮੇਰਾ ਭਰਾ ਵੱਡਾ ਹੋ ਕੇ ਖੇਤਾਂ ਦਾ ਕੰਮ ਦੇਖ ਸਕੇ।

ਗੁਰੂ ਮਹਾਰਾਜ ਦੀ ਕਿਰਪਾ ਨਾਲ ਭਾਈ ਭਗਤਾ ਦੇ ਘਰ ਵਿਚ ਦੁੱਧ ਮੱਖਣ ਦੀ ਕੋਈ ਘਾਟ ਨਹੀਂ ਸੀ। ਤੰਦਰੁਸਤ ਰਹਿਣ ਲਈ ਦੀਪ ਨਿਯਮ ਨਾਲ ਸਖਤ ਸਰੀਰਕ ਕਸਰਤ ਕਰਦਾ ਸੀ। ਉਹ ਪਿੰਡ ਦੇ ਅਖਾੜੇ ਵਿਚ ਵੀ ਜਾਇਆ ਕਰਦਾ ਸੀ।

ਦੀਪ ਆਪਣੇ ਹਾਣ ਦੇ ਮੁੰਡਿਆਂ ਤੋਂ ਕਿਤੇ ਜ਼ਿਆਦਾ ਤਾਕਤਵਰ ਸੀ। ਉਹ ਇਕੱਲਾ ਹੀ ਕਈਆਂ ਦੇ ਬਰਾਬਰ ਸੀ।



ਉਹ ਦਲੇਰ ਅਤੇ ਨਿਡਰ ਵੀ ਸੀ। ਇਕ ਵਾਰ ਉਸ ਨੇ ਇਸਤਰੀਆਂ ਦੀ ਇਕ ਟੋਲੀ ਨੂੰ ਗੁਸੈਲ ਸਾਂਢ ਦੇ ਹਮਲੇ ਤੋਂ ਬਚਾਇਆ ਸੀ।

ਅਨੰਦਪੁਰ ਸਾਹਿਬ ਜਾ ਕੇ ਗੁਰੂ ਸਾਹਿਬ ਦੇ ਸੇਵਾ ਕਰਨ ਦੀ ਪ੍ਰਬਲ ਇੱਛਾ ਦੀਪ ਦੇ ਮਨ ਵਿਚ ਨਿਰੰਤਰ ਬਣੀ ਰਹੀ। 17ਵੀਂ ਸਦੀ ਦੇ ਅਰੰਭ ਵਿਚ ਦੀਪ ਅਤੇ ਉਸ ਦੇ ਮਾਪੇ ਨੇੜਲੇ ਪਿੰਡ ਝੱਬਾਲ ਤੋਂ ਆਏ ਸ਼ਰਧਾਲੂਆਂ ਦੇ ਇਕ ਜੱਥੇ ਵਿਚ ਸ਼ਾਮਲ ਹੋ ਗਏ। ਉਹ ਅਨੰਦਪੁਰ ਸਾਹਿਬ ਦੀ ਤੀਰਥ ਯਾਤਰਾ ਤੇ ਰਵਾਨਾ ਹੋ ਗਏ ਜੋ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਵਿੱਤਰ ਧਾਮ ਸੀ।

ਗੁਰੂ ਗੁਰੂ ਗੁਰੁ ਕਰੁ ਮਨ ਮੇਰੇ। ਤਾਰਣ ਤਰਣ ਸਮ੍ਰਥੁ ਕਲਿਜੁਗਿ ਸੁਨਤ ਸਮਾਧਿ ਸਬਦ ਜਿਸੁ ਕੇਰੇ।*

*ਹੇ ਮੇਰੇ ਮਨ! ਗੁਰੂ ਦਾ ਨਾਮ ਮਨ ਬਾਣੀ, ਕਰਮ ਕਰਕੇ ਜਪ। ਇਸ ਕਲਯੁਗ ਦੇ ਅੰਧਕਾਰ ਵਿਚ ਸਰਬ-ਸ਼ਕਤੀਮਾਨ ਗੁਰੂ ਹੀ ਹੈ ਜਿਸ ਦੀ ਬਾਣੀ ਸੁਣ ਕੇ ਸਹਿਜੇ ਹੀ ਸਮਾਧੀ ਲਗ ਜਾਂਦੀ ਹੈ। (ਅੰਗ 1399) – ਸ੍ਰੀ ਗੁਰੂ ਗ੍ਰੰਥ ਸਾਹਿਬ

ਰਸਤੇ ਵਿਚ ਉਨ੍ਹਾਂ ਨੇ ਕਈ ਇਤਿਹਾਸਕ ਸਥਾਨ ਵੇਖੇ ਅਤੇ ਅਪ੍ਰੈਲ 1700 ਵਿਚ ਉਹ ਅਨੰਦਪੁਰ ਸਾਹਿਬ ਪਹੁੰਚ ਗਏ।

ਮੇਰਾ ਮਨ ਲੋਚੈ ਗੁਰ ਦਰਸਨ ਤਾਈ। ਬਿਲਪ ਕਰੈ ਚਾਤ੍ਰਿਕ ਕੀ ਨਿਆਈ। ਤ੍ਰਿਖਾ ਨਾ ਉਤਰੈ ਸਾਂਤਿ ਨਾ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ। ਹਉ ਘੋਲੀ ਜੀਉ ਘੋਲੀ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ।**

ਜਨਮ ਮਰਣ ਕੀ ਮਲੁ ਕਟੀਐ ਗੁਰ ਦਰਸਨ ਦੇਖਿ ਨਿਹਾਲ।***

** ਮੇਰਾ ਮਨ ਪ੍ਰਭੂ ਦੇ ਦਰਸ਼ਨਾਂ ਦੀ ਤਾਂਘ ਕਰਦਾ ਹੈ। ਇਹ ਇਸ ਤਰ੍ਹਾਂ ਵਿਰਲਾਪ ਕਰਦਾ ਹੈ ਜਿਵੇਂ ਪਾਣੀ ਤੋਂ ਬਿਨਾ ਪਪੀਹਾ ਤੜਫਦਾ ਹੈ। ਮੇਰੇ ਪਿਆਰੇ ਗੁਰੂ ਦੇ ਦਰਸ਼ਨ ਬਗੈਰ ਨਾ ਮੇਰੀ ਤ੍ਰਿਸ਼ਨਾ ਬੁੱਝਦੀ ਹੈ ਅਤੇ ਨਾ ਹੀ ਚੈਨ ਆਉਂਦਾ ਹੈ। ਆਪਣੇ ਪਿਆਰੇ ਸੰਤ ਪਿਤਾ ਗੁਰੂ ਦੇ ਦਰਸ਼ਨਾਂ ਤੋਂ ਮੈਂ ਕੁਰਬਾਨ ਜਾਂਦਾ ਹਾਂ। (ਅੰਗ 96) ਸ੍ਰੀ ਗੁਰੂ ਗ੍ਰੰਥ ਸਾਹਿਬ

***ਗੁਰੂ ਦੇ ਦਰਸ਼ਨਾਂ ਨਾਲ ਜਨਮ-ਜਨਮਾਂਤਰਾਂ ਦੇ ਪਾਪ ਧੁਲ ਜਾਂਦੇ ਹਨ ਅਤੇ ਮਨ ਨਿਹਾਲ ਹੋ ਜਾਂਦਾ ਹੈ ਭਾਵ ਮੁਕਤ ਹੋ ਜਾਂਦਾ ਹੈ। (ਅੰਗ 45) ਸ੍ਰੀ ਗੁਰੂ ਗ੍ਰੰਥ ਸਾਹਿਬ

ਭਾਈ ਭਗਤਾ, ਬੀਬੀ ਜੀਵਨੀ ਅਤੇ ਦੀਪ ਨੂੰ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਵਿਚ ਪੇਸ਼ ਕੀਤਾ ਜਾਂਦਾ ਹੈ।



ਹੇ ਸਤਿਗੁਰੂ! ਸੱਚੇ ਪਾਤਸ਼ਾਹ* ਸਾਨੂੰ ਦਰਸ਼ਨ ਦੇ ਕੇ ਨਿਹਾਲ ਕਰਨ ਲਈ ਕੋਟਿ-ਕੋਟਿ ਧੰਨਵਾਦ। ਸਾਨੂੰ ਵੀ ਅੰਮ੍ਰਿਤ ਦੀ ਦਾਤ ਬਖਸ਼ੋ ਅਤੇ ਖ਼ਾਲਸਾ ਪੰਥ ਵਿਚ ਸ਼ਾਮਲ ਕਰ ਲਵੋ।



ਜਉ ਤਉ ਪ੍ਰੇਮ ਖੇਲਣ ਕਾ ਚਾਉ। ਸਿਰੁ ਧਰਿ ਤਲੀ ਗਲੀ ਮੇਰੀ ਆਉ।**

ਇਹ ਤੁਹਾਡੀ ਖੁਸ਼ਕਿਸਮਤੀ ਹੈ ਕਿ ਤੁਸੀਂ ਅੰਮ੍ਰਿਤ ਛਕਣ ਦੀ ਇੱਛਾ ਜਾਹਿਰ ਕੀਤੀ ਹੈ। ਕੱਲ੍ਹ ਸਵੇਰੇ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨਾ।

ਗੁਰੂ ਗੋਬਿੰਦ ਸਿੰਘ

*ਸੱਚੇ ਪਾਤਸ਼ਾਹ ਤੋਂ ਭਾਵ ਹੈ 'ਅਸਲ ਬਾਦਸ਼ਾਹ' ਜੋ ਸਾਰੇ ਦੁਨਿਆਵੀ ਰਾਜਿਆਂ ਤੋਂ ਉਪਰ ਹੈ। ਦੁਨਿਆਵੀ ਰਾਜੇ ਤਾਂ ਅਸਥਾਈ ਹਨ। ਜਾਂ ਤਾਂ ਉਨ੍ਹਾਂ ਦੀ ਮ੍ਰਿਤੂ ਹੋ ਜਾਂਦੀ ਹੈ ਜਾਂ ਰਾਜਪਾਟ ਖਤਮ ਹੋ ਜਾਂਦਾ ਹੈ ਜਦੋਂ ਕਿ 'ਸੱਚਾ ਪਾਤਸ਼ਾਹ' ਸਦੀਵੀਂ ਬਾਦਸ਼ਾਹ ਹੈ ਅਤੇ ਇਸ ਬ੍ਰਹਿਮੰਡ ਦਾ ਮਾਲਕ ਹੈ।

** ਜੇਕਰ ਤੇਰੇ ਮਨ ਵਿਚ (ਪ੍ਰਭੂ) ਪ੍ਰੇਮ ਖੇਡਣ ਦਾ ਉਤਸ਼ਾਹ ਹੈ (ਤਾਂ) ਆਪਣਾ ਸਿਰ ਤਲੀ ਤੇ ਧਰ ਕੇ ਇਸ ਮਾਰਗ ਤੇ ਚੱਲ। (ਅੰਗ 572) - ਸ੍ਰੀ ਗੁਰੂ ਗ੍ਰੰਥ ਸਾਹਿਬ

ਗੁਰੂ ਗੋਬਿੰਦ ਸਿੰਘ ਜੀ ਨੇ ਦੀਪ ਸਿੰਘ ਦੇ ਮਨ ਵਿਚ ਗੁਰੂ ਦੀ ਸੇਵਾ ਕਰਨ ਦੀ ਇੱਛਾ ਨੂੰ ਜਾਣ ਲਿਆ ਅਤੇ ਉਸ ਦੇ ਮਾਤਾ ਪਿਤਾ ਨੂੰ ਦੀਪ ਸਿੰਘ ਨੂੰ ਉਨ੍ਹਾਂ ਕੋਲ ਛੱਡਣ ਲਈ ਕਿਹਾ।

ਗੁਰੂ ਜੀ ਦੇ ਦਰਬਾਰ ਵਿਚ ਗੁਰਬਾਣੀ, ਸੰਸਕ੍ਰਿਤ, ਫ਼ਾਰਸੀ ਅਤੇ ਅਰਬੀ ਦੇ ਮੰਨੇ-ਪ੍ਰਮੰਨੇ ਵਿਦਵਾਨ ਸਨ। ਅਨੰਦਪੁਰ ਸਾਹਿਬ ਵਿਖੇ ਆਪਣੀ ਵਿੱਦਿਆ ਵਿਚ ਵਾਧਾ ਕਰਦਿਆਂ ਦੀਪ ਸਿੰਘ ਗੁਰੂ ਜੀ ਦੀ ਸੇਵਾ ਵਿਚ ਲੱਗੇ ਰਹੇ।






ਅਤਿਆਚਾਰ ਅਤੇ ਧਰਮ ਤੇ ਜ਼ੁਲਮ ਦੇ ਵਿਰੋਧ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਬੇਖੌਫ਼ ਅਤੇ ਦ੍ਰਿੜ ਸੰਕਲਪ ਨੇ ਮੁਗਲ ਸਲਤਨਤ ਦੇ ਕੰਨ ਖੜ੍ਹੇ ਕਰ ਦਿੱਤੇ। ਮੁਗਲਾਂ ਦੀ ਵਿਸ਼ਾਲ ਸੈਨਾ ਨੇ ਗੁਰੂ ਸਾਹਿਬ ਨਾਲ ਅਨੇਕਾਂ ਯੁੱਧ ਲੜੇ। ਦੀਪ ਸਿੰਘ ਇਨ੍ਹਾਂ ਕਈਆਂ ਵਿਚ ਲੜੇ। ਇਲਾਕਾਈ ਪਹਾੜੀ ਰਾਜਿਆਂ ਨੇ ਵੀ ਗੁਰੂ ਜੀ ਦਾ ਵਿਰੋਧ ਕੀਤਾ। ਉਹ ਲੋਕਾਂ ਵਿਚ ਗੁਰੂ ਜੀ ਦੀ ਵੱਧ ਰਹੀ ਪ੍ਰਸਿੱਧੀ ਅਤੇ ਗੁਰੂ ਜੀ ਵੱਲੋਂ ਗਰੀਬਾਂ ਅਤੇ ਨੀਵੀਂ ਜਾਤ ਦੇ ਹਿੰਦੂਆਂ ਨੂੰ ਉਨ੍ਹਾਂ ਦੇ ਅਧਿਕਾਰਾਂ ਪ੍ਰਤੀ ਜਾਗਰੂਕ ਕਰਨ ਲਈ ਕੀਤੇ ਜਾ ਰਹੇ ਯਤਨਾਂ ਨੂੰ ਲੈ ਕੇ ਫਿਕਰਮੰਦ ਸਨ।

ਅਨੰਦਪੁਰ ਸਾਹਿਬ ਦੀ ਪਹਿਲੀ ਲੜਾਈ 1701 ਈ. ਵਿਚ ਲੜੀ ਗਈ ਜਿਸ ਵਿਚ ਮੁਗਲ ਜਨਰਲ ਪੈਂਦਾ ਖਾਨ ਅਤੇ ਦੀਨਾ ਬੇਗ ਨੇ ਕਲਹੂਰ ਦੇ ਰਾਜਾ ਅਜਮੇਰ ਚੰਦ ਨਾਲ ਮਿਲ ਕੇ 10,000 ਤੋਂ ਵੱਧ ਸਿਪਾਹੀਆਂ ਨਾਲ ਗੁਰੂ ਜੀ ਤੇ ਹਮਲਾ ਕਰ ਦਿੱਤਾ। ਪੈਂਦਾ ਖਾਨ ਮਾਰਿਆ ਗਿਆ ਅਤੇ ਦੀਨਾ ਬੇਗ ਬੁਰੀ ਤਰ੍ਹਾਂ ਜਖਮੀ ਹੋ ਗਿਆ। ਦੁਸ਼ਮਣ ਨੂੰ ਹਾਰ ਅਤੇ ਭਾਰੀ ਨੁਕਸਾਨ ਦਾ ਸਾਹਮਣਾ ਕਰਨਾ ਪਿਆ। ਇਹ ਪਹਿਲਾ ਯੁੱਧ ਸੀ ਜਿਸ ਵਿਚ ਦੀਪ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਮੋਢੇ ਨਾਲ ਮੋਢਾ ਜੋੜ ਕੇ ਲੜੇ।

ਸਾਲ 1701 ਵਿਚ ਪਹਾੜੀ ਰਾਜਿਆਂ ਨੇ ਰੰਗੜਾਂ ਅਤੇ ਗੁੱਜਰਾਂ ਦੀ ਸਹਾਇਤਾ ਨਾਲ ਇਕ ਵਾਰ ਮੁੜ ਅਨੰਦਪੁਰ ਸਾਹਿਬ ਕਿਲ੍ਹੇ ਤੇ ਹਮਲਾ ਕਰ ਦਿੱਤਾ। ਉਹ ਕਿਲ੍ਹੇ ਵਿਚ ਸੇਂਧ ਲਗਾਉਣ ਲਈ ਇਕ ਨਸ਼ੇ ਵਿਚ ਚੂਰ ਹਾਥੀ ਨੂੰ ਲਿਆਏ। ਬਚਿੱਤਰ ਸਿੰਘ ਨਾਂ ਦੇ ਇਕ ਬਹਾਦੁਰ ਸਿੱਖ ਨੇ ਆਪਣੇ ਭਾਲੇ ਨਾਲ ਹਾਥੀ ਦੀ ਖੋਪੜੀ ਵਿੰਨ ਦਿੱਤੀ। ਪਾਗਲ ਹੋਇਆ ਜਾਨਵਰ ਆਪਣੇ ਮਾਲਕਾਂ ਵੱਲ ਮੁੜਿਆ ਅਤੇ ਦੁਸ਼ਮਣਾਂ ਨੂੰ ਕੁਚਲਦੇ ਹੋਏ ਹਫੜਾ-ਦਫੜੀ ਮਚਾ ਦਿੱਤੀ। ਇਸ ਉਪਰੰਤ ਭਿਆਨਕ ਯੁੱਧ ਹੋਇਆ। ਹਮਲਾਵਰਾਂ ਦੇ ਕਦਮ ਉਖੜਨ ਲੱਗੇ ਤੇ ਉਹ ਭੱਜਣ ਲਈ ਮਜਬੂਰ ਹੋ ਗਏ।



1704 ਦੀ ਦੂਜੀ ਛਿਮਾਹੀ ਵਿਚ ਮੁਗਲ ਬਾਦਸ਼ਾਹ ਔਰੰਗਜ਼ੇਬ ਨੇ ਸੈਦਾ ਖਾਨ ਅਤੇ ਰਮਜ਼ਾਨ ਖਾਨ ਦੀ ਅਗਵਾਈ ਵਿਚ ਭਾਰੀ ਸੈਨਾ ਭੇਜੀ। ਇਸ ਸੈਨਾ ਨਾਲ ਗੁਰੂ ਜੀ ਦੇ ਸਿੰਘਾਂ ਦੀ ਗਿਣਤੀ 25 ਪਿੱਛੇ ਸਿਰਫ 1 ਸੀ। ਲੜਾਈ ਕਈ ਦਿਨਾਂ ਤੱਕ ਚੱਲੀ। ਫਿਰ ਇਕ ਰਾਤ ਸਿੱਖਾਂ ਨੇ ਅਚਨਚੇਤ ਹਮਲਾ ਕਰ ਦਿੱਤਾ ਜਿਸ ਕਾਰਨ ਦੁਸ਼ਮਣ ਮੈਦਾਨ ਛੱਡ ਕੇ ਭੱਜ ਗਿਆ।

ਇਕ ਤੋਂ ਬਾਅਦ ਇਕ ਹਾਰ ਨਾਲ ਔਰੰਗਜ਼ੇਬ ਗੁੱਸੇ ਨਾਲ ਪਾਗਲ ਹੋ ਗਿਆ। ਮਈ, 1705 ਵਿਚ ਉਸ ਨੇ ਗੁਰੂ ਜੀ ਤੇ ਹਮਲਾ ਕਰਨ ਲਈ ਸਰਹਿੰਦ ਦੇ ਗਵਰਨਰ ਵਜ਼ੀਰ ਖਾਨ ਅਤੇ ਲਾਹੌਰ ਦੇ ਗਵਰਨਰ ਜਬਰਦਸਤ ਖਾਨ ਨੂੰ ਵਿਸ਼ਾਲ ਸੈਨਾ ਨਾਲ ਭੇਜਿਆ। ਕੁਝ ਪਹਾੜੀ ਰਾਜੇ ਵੀ ਮੁਗਲਾਂ ਨਾਲ ਆ ਸ਼ਾਮਲ ਹੋਏ। ਅਨੰਦਪੁਰ ਸਾਹਿਬ ਕਿਲ੍ਹੇ ਵਿਚ ਦਾਖਲ ਹੋਣ ਦੀਆਂ ਆਰੰਭਕ ਕੋਸ਼ਿਸ਼ਾਂ ਕਾਰਨ ਦੁਸ਼ਮਣ ਨੂੰ ਭਾਰੀ ਨੁਕਸਾਨ ਹੋਇਆ ਇਸ ਲਈ ਉਨ੍ਹਾਂ ਨੇ ਘੇਰਾਬੰਦੀ ਕਰਨ ਦੀ ਸੋਚੀ।

ਲਗਭਗ ਛੇ ਮਹੀਨੇ ਦੀ ਘੇਰਾਬੰਦੀ ਤੋਂ ਬਾਅਦ ਸ਼ਾਹੀ ਫੌਜ਼ ਦੀ ਸਹਿਣ ਸ਼ਕਤੀ ਜਵਾਬ ਦੇ ਗਈ ਅਤੇ ਸ਼ਾਂਤੀ ਪ੍ਰਸਤਾਵ ਭੇਜਣੇ ਆਰੰਭ ਕਰ ਦਿੱਤੇ। ਗੁਰੂ ਸਾਹਿਬ ਅਤੇ ਉਨ੍ਹਾਂ ਦੇ ਸਿੰਘਾਂ ਨੂੰ ਕਿਹਾ ਗਿਆ ਕਿ ਜੇਕਰ ਉਹ ਕਿਲ੍ਹਾ ਛੱਡ ਦੇਣ ਤਾਂ ਉਨ੍ਹਾਂ ਨੂੰ ਬਿਨਾ ਕਿਸੇ ਨੁਕਸਾਨ ਤੋਂ ਜਾਣ ਦਿੱਤਾ ਜਾਵੇਗਾ। ਹੁਕਮਰਾਨਾਂ ਅਤੇ ਪਹਾੜੀ ਰਾਜਿਆਂ ਨੇ ਆਪੋ-ਆਪਣੇ ਧਰਮ ਗ੍ਰੰਥਾਂ ਦੀ ਸਹੁੰ ਚੁੱਕੀ। ਗੁਰੂ ਗੋਬਿੰਦ ਸਿੰਘ ਜੀ ਇਸ ਪੇਸ਼ਕਸ਼ ਨੂੰ ਮੰਨਣ ਲਈ ਤਿਆਰ ਨਹੀਂ ਸਨ ਪਰ ਸਿੰਘਾਂ ਦੇ ਜ਼ੋਰ ਪਾਉਣ ਤੇ ਮਜਬੂਰਨ ਰਾਜ਼ੀ ਹੋ ਗਏ।

ਮੁਗਲਾਂ ਨੇ ਆਪਣੇ ਪਵਿੱਤਰ ਗ੍ਰੰਥ ਕੁਰਾਨ ਦੀ ਸਹੁੰ ਵੀ ਤੋੜ ਦਿੱਤੀ। ਉਨ੍ਹਾਂ ਨੇ ਵੈਰ ਖਤਮ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਸੁਰੱਖਿਅਤ ਮਾਰਗ ਮੁਹੱਈਆ ਕਰਵਾਉਣ ਦਾ ਵਾਅਦਾ ਨਹੀਂ ਨਿਭਾਇਆ। ਅਨੰਦਪੁਰ ਦੇ ਕਿਲ੍ਹਾ ਛੱਡਣ ਤੋਂ ਕੁਝ ਹੀ ਫਾਸਲੇ ਤੇ ਗੁਰੂ ਜੀ ਦੇ ਜੱਥੇ ਤੇ ਪਿੱਛੋਂ ਹਮਲਾ ਕੀਤਾ ਗਿਆ।



ਇਸ ਤੋਂ ਕੁਝ ਹੀ ਚਿਰ ਬਾਅਦ ਚਮਕੌਰ ਦੀ ਦੁਖਦਾਈ ਲੜਾਈ ਵਿਚ ਸਿੱਖਾਂ ਦੀ ਇਕ ਵੱਡੀ ਤਾਦਾਦ ਦੇ ਨਾਲ-ਨਾਲ ਗੁਰੂ ਸਾਹਿਬ ਦੇ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ (ਉਮਰ 18 ਸਾਲ) ਅਤੇ ਜੁਝਾਰ ਸਿੰਘ (ਉਮਰ 14 ਸਾਲ) ਸ਼ਹੀਦ ਹੋ ਗਏ।



ਗੁਰੂ ਸਾਹਿਬ ਦੇ ਮਾਤਾ ਜੀ, ਮਾਤਾ ਗੁਜਰੀ ਅਤੇ ਦੋ ਛੋਟੇ ਸਾਹਿਬਜ਼ਾਦਿਆਂ, ਜ਼ੋਰਾਵਰ ਸਿੰਘ (9 ਸਾਲ) ਅਤੇ ਫ਼ਤਹਿ ਸਿੰਘ (6 ਸਾਲ) ਨੂੰ ਸਰਹਿੰਦ ਦੇ ਨਵਾਬ ਵੱਲੋਂ ਬੰਦੀ ਬਣਾ ਲਿਆ ਗਿਆ। ਜਦੋਂ ਸਾਹਿਬਜ਼ਾਦਿਆਂ ਨੇ ਇਸਲਾਮ ਕਬੂਲ ਕਰਨ ਤੋਂ ਇਨਕਾਰ ਕਰ ਦਿੱਤਾ ਤਾਂ ਉਨ੍ਹਾਂ ਨੂੰ ਦੀਵਾਰ ਵਿਚ ਜ਼ਿੰਦਾ ਚਿਣਵਾ ਕੇ ਸ਼ਹੀਦ ਕਰ ਦਿੱਤਾ ਗਿਆ। ਉਨ੍ਹਾਂ ਤੋਂ ਕੁਝ ਹੀ ਸਮੇਂ ਬਾਅਦ ਮਾਤਾ ਗੁਜਰੀ ਨੇ ਸੁਆਸ ਤਿਆਗ ਦਿੱਤੇ।



ਅਨੰਦਪੁਰ ਦਾ ਕਿਲ੍ਹਾ ਛੱਡਣ ਤੋਂ ਬਾਅਦ ਭਾਈ ਮਨੀ ਸਿੰਘ ਅਤੇ ਭਾਈ ਦੀਪ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੀ ਸੁਪਤਨੀ ਮਾਤਾ ਸੁੰਦਰ ਕੌਰ ਅਤੇ ਖ਼ਾਲਸੇ ਦੀ ਜਨਮਦਾਤੀ ਮਾਤਾ ਸਾਹਿਬ ਕੌਰ ਨੂੰ ਲੈ ਕੇ ਦਿੱਲੀ ਵਿਖੇ ਸਰਦਾਰ ਜਵਾਹਰ ਸਿੰਘ ਦੇ ਘਰ ਗਏ। ਕੁਝ ਦਿਨ ਦਿੱਲੀ ਵਿਚ ਗੁਜ਼ਾਰਨ ਤੋਂ ਬਾਅਦ ਭਾਈ ਦੀਪ ਸਿੰਘ ਆਪਣੇ ਪਿੰਡ ਪਹੂਵਿੰਡ ਮੁੜ ਆਏ।

ਦੀਪ, ਤੂੰ ਛੱਬੀ ਸਾਲਾਂ ਦਾ ਹੋ ਗਿਆ ਹੈਂ। ਹੁਣ ਤਾਂ ਤੇਰੇ ਵਿਆਹ ਦੀ ਹੋਰ ਉਡੀਕ ਨਹੀਂ ਹੁੰਦੀ।

ਸਤਿਕਾਰਯੋਗ ਮਾਤਾ ਜੀਓ, ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸਭ ਕੁਝ ਸਿੱਖ ਧਰਮ ਅਤੇ ਮਾਤਰ ਭੂਮੀ ਲਈ ਵਾਰ ਦਿੱਤਾ। ਉਨ੍ਹਾਂ ਨੇ ਮੁਗਲਾਂ ਦੇ ਜ਼ੁਲਮ ਅਤੇ ਅਤਿਆਚਾਰ ਤੋਂ ਧਰਮ ਦੀ ਰੱਖਿਆ ਲਈ ਹਰ ਸੁਖ-ਸੁਵਿਧਾ ਦਾ ਤਿਆਗ ਕਰ ਦਿੱਤਾ। ਮੈਂ ਆਪਣਾ ਜੀਵਨ ਆਪਣੇ ਗੁਰੂ ਅਤੇ ਧਰਮ ਦੇ ਲੇਖੇ ਲਾਉਣ ਦਾ ਫੈਸਲਾ ਕੀਤਾ ਹੈ - ਮੈਂ ਜੀਵਨ ਭਰ ਕੁਆਰੇ ਰਹਿਣ ਦਾ ਸੰਕਲਪ ਲਿਆ ਹੈ।

ਓ ਮੇਰੇ ਪਿਆਰੇ ਬੱਚੇ, ਕਾਸ਼ ਤੂੰ ਇੰਜ ਨਾ ਕੀਤਾ ਹੁੰਦਾ... ਪਰ ਮੈਂ ਤੇਰੇ ਫੈਸਲੇ ਦਾ ਆਦਰ ਕਰਦੀ ਹਾਂ।

ਤੁਹਾਡੀ ਇੱਛਾ ਪੂਰੀ ਨਾ ਕਰ ਸਕਣ ਦਾ ਅਫਸੋਸ ਹੈ। ਗੁਰੂ ਸਾਹਿਬ ਦੇ ਅਗਲੇ ਪੜਾਅ ਬਾਰੇ ਪਤਾ ਲਗਦੇ ਹੀ ਮੈਂ ਉਨ੍ਹਾਂ ਨੂੰ ਜਾ ਮਿਲਾਂਗਾ।

ਗੁਰੂ ਦੀ ਸੇਵਾ ਵਿਚ ਮਗਨ ਹੋਇਆਂ ਵਿਛੜੀ ਆਤਮਾ ਦਾ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ ਅਤੇ ਮੱਥੇ ਦੇ ਵੱਡੇ ਭਾਗ ਉੱਦਮ ਹੋਣ ਨਾਲ ਪ੍ਰਭੂ ਨਾਮ ਦੀ ਪ੍ਰਾਪਤੀ ਹੁੰਦੀ ਹੈ। (ਅੰਗ 1172) ਜਿਹੜੇ ਗੁਰੂ ਦੇ ਸਿੱਖ ਗੁਰੂ ਦੀ ਸੇਵਾ ਵਿਚ ਲੱਗਦੇ ਹਨ ਉਹ ਸਭ ਤੋਂ ਵੱਡਾ ਪੁੰਨ ਕਮਾਉਂਦੇ ਹਨ। (ਅੰਗ 726) ਵਾਹਿਗੁਰੂ ਜੀ ਉਨ੍ਹਾਂ ਉਤੇ ਆਪਣੀ ਮਿਹਰ ਕਰਦੇ ਅਤੇ ਸਨਮਾਨ ਦਿੰਦੇ ਹਨ ਜਿਹੜੇ ਸੱਚੀ ਭਾਵਨਾ ਨਾਲ ਗੁਰੂ ਦੀ ਸੇਵਾ ਕਰਦੇ ਹਨ। (ਅੰਗ 760) - ਸ੍ਰੀ ਗੁਰੂ ਗ੍ਰੰਥ ਸਾਹਿਬ


ਲਗਾਤਾਰ ਪਿੱਛਾ ਕਰ ਰਹੇ ਦੁਸ਼ਮਣ ਅਤੇ ਭਾਰੀ ਔਕੜਾਂ ਦਾ ਸਾਹਮਣਾ ਕਰਦੇ ਹੋਏ ਗੁਰੂ ਸਾਹਿਬ ਮਾਛੀਵਾੜਾ, ਆਲਮਗੀਰ, ਰਾਏਕੋਟ ਹੁੰਦੇ ਹੋਏ ਦੀਨਾ ਕਾਂਗੜ ਪਹੁੰਚ ਗਏ। ਇਥੋਂ ਉਨ੍ਹਾਂ ਨੇ ਮੁਗਲ ਸਮਰਾਟ ਔਰੰਗਜ਼ੇਬ ਨੂੰ ਫ਼ਾਰਸੀ ਵਿਚ ਇਕ ਪੱਤਰ ਲਿਖਿਆ ਜਿਸ ਨੂੰ ਜ਼ਫ਼ਰਨਾਮਾ ਕਿਹਾ ਜਾਂਦਾ ਹੈ। ਇਸ ਵਿਚ ਗੁਰੂ ਸਾਹਿਬ ਨੇ ਔਰੰਗਜ਼ੇਬ ਦੁਆਰਾ ਪਵਿੱਤਰ ਕੁਰਾਨ ਦੀ ਸਹੁੰ ਚੁੱਕਣ ਤੋਂ ਬਾਅਦ ਵੀ ਧੋਖਾ ਦੇਣ ਤੇ ਲਾਹਨਤ ਪਾਈ।


ਕੁਝ ਦਿਨਾਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਨੇ ਮੁਗਲਾਂ ਖਿਲਾਫ ਅੰਤਮ ਯੁੱਧ ਲੜਿਆ। ਇਸ ਯੁੱਧ ਵਿਚ ਗੁਰੂ ਜੀ ਦਾ ਸਾਥ ਉਨ੍ਹਾਂ ਚਾਲ੍ਹੀ ਸਿੱਖਾਂ ਨੇ ਦਿੱਤਾ ਜੋ ਅਨੰਦਪੁਰ ਦੇ ਕਿਲ੍ਹੇ ਦੀ ਘੇਰੇਬੰਦੀ ਦੌਰਾਨ ਗੁਰੂ ਜੀ ਨੂੰ ਛੱਡ ਗਏ ਸਨ। ਇਹ ਸਿੱਖ ਗੁਰੂ ਸਾਹਿਬ ਲਈ ਲੜਦੇ ਹੋਏ ਸ਼ਹੀਦ ਹੋ ਗਏ। ਗੁਰੂ ਸਾਹਿਬ ਨੇ ਉਨ੍ਹਾਂ ਦੀ ਭੁੱਲ ਬਖਸ਼ਦੇ ਹੋਏ ਉਨ੍ਹਾਂ ਨੂੰ ਮੁਕਤੀ ਦਿੱਤੀ। ਇਹ ਯੁੱਧ ਸਥਾਨ ਹੁਣ ਮੁਕਤਸਰ ਸ਼ਹਿਰ ਭਾਵ ਚਾਲੀ ਮੁਕਤਿਆਂ ਦੇ ਨਾਂ ਨਾਲ ਜਾਣਿਆ ਜਾਂਦਾ ਹੈ।


ਪੰਜਾਬ ਦੇ ਮਾਲਵਾ ਇਲਾਕੇ ਵਿਚ ਗੁਰੂ ਜੀ ਦਾ ਅਗਲਾ ਪੜਾਅ ਤਲਵੰਡੀ ਸਾਬੋ ਸੀ। ਇਥੇ ਹੀ ਭਾਈ ਮਨੀ ਸਿੰਘ ਅਤੇ ਭਾਈ ਦੀਪ ਸਿੰਘ ਨੇ ਆਪਣੇ ਆਪ ਨੂੰ ਗੁਰੂ ਦੀ ਸੇਵਾ ਵਿਚ ਸਮਰਪਿਤ ਕਰ ਦਿੱਤਾ। ਅੱਜ ਤਲਵੰਡੀ ਸਾਬੋ ਨੂੰ ਦਮਦਮਾ ਸਾਹਿਬ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਆਪਣੀ ਯਾਤਰਾ ਦੌਰਾਨ ਇਸ ਅਸਥਾਈ ਟਿਕਾਣੇ ਤੇ ਗੁਰੂ ਜੀ ਲਗਭਗ ਇਕ ਸਾਲ ਤੱਕ ਠਹਿਰੇ।



ਹੇ ਸੱਚੇ ਪਾਤਸ਼ਾਹ, ਇਸ ਇਲਾਕੇ ਵਿਚ ਬਹੁਤ ਘੱਟ ਲੋਕ ਗੁਰਬਾਣੀ ਸਮਝਦੇ ਹਨ। ਕਿਰਪਾ ਕਰੋ। ਸਾਨੂੰ ਇਸ ਦੀ ਹੋਰ ਮੱਤ ਬਖਸ਼ੋ।

ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ।*

ਅਰਥਾਂ ਦਾ ਗਿਆਨ ਰੱਖਦੇ ਹੋਏ ਗੁਰਬਾਣੀ ਦਾ ਸਿਮਰਨ ਸਾਨੂੰ ਪਰਮ ਪਿਤਾ ਵਾਹਿਗੁਰੂ ਜੀ ਦੀ ਸ਼ਰਨ ਵਿਚ ਲੈ ਜਾਂਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਮੁੱਚੀ ਗੁਰਬਾਣੀ ਨੂੰ ਪੋਥੀ ਸਾਹਿਬ ਦਾ ਰੂਪ ਦੇ ਦਿੱਤਾ। ਫਿਲਹਾਲ ਇਹ ਮੇਰੇ ਚਚੇਰੇ ਭਰਾ ਧੀਰ ਮੱਲ ਕੋਲ ਹੈ। ਕੁਝ ਲੋਕ ਕਰਤਾਰਪੁਰ ਜਾਉ ਅਤੇ ਉਨ੍ਹਾਂ ਤੋਂ ਪੋਥੀ ਸਾਹਿਬ ਮੰਗ ਕੇ ਲੈ ਆਉ ਤਾਂ ਜੋ ਅਸੀਂ ਇਸ ਦੀ ਇਕ ਨਕਲ ਤਿਆਰ ਕਰ ਸਕੀਏ।

* ਗੁਰਬਾਣੀ ਇਸ ਹਨੇਰੇ ਜਗਤ ਵਿਚ ਚਾਨਣ ਮੁਨਾਰਾ ਹੈ ਅਤੇ ਵਾਹਿਗੁਰੂ ਦੀ ਮਿਹਰ ਸਦਕਾ ਇਸ ਦਾ ਵਾਸ ਮਨ ਵਿਚ ਹੁੰਦਾ ਹੈ। (ਅੰਗ 67) ਸ੍ਰੀ ਗੁਰੂ ਗ੍ਰੰਥ ਸਾਹਿਬ



ਧੀਰ ਮੱਲ ਵੱਲੋਂ ਪੋਥੀ ਸਾਹਿਬ ਦੇਣ ਤੋਂ ਇਨਕਾਰ ਕਰਨ ਉਪਰੰਤ ਗੁਰੂ ਸਾਹਿਬ ਨੇ ਸੰਪੂਰਨ ਪੋਥੀ ਸਾਹਿਬ ਬੋਲ ਕੇ ਭਾਈ ਮਨੀ ਸਿੰਘ ਪਾਸੋਂ ਲਿਖਵਾਈ। ਇਸ ਪੋਥੀ ਸਾਹਿਬ ਵਿਚ ਨੌਵੇਂ ਗੁਰੂ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵੀ ਸ਼ਾਮਲ ਕੀਤੀ ਗਈ। ਪੋਥੀ ਸਾਹਿਬ ਲਿਖਣ ਵਿਚ ਭਾਈ ਦੀਪ ਸਿੰਘ ਨੇ ਭਾਈ ਮਨੀ ਸਿੰਘ ਦੀ ਸਹਾਇਤਾ ਕੀਤੀ।

ਨੌਂ ਮਹੀਨੇ ਅਤੇ ਨੌਂ ਦਿਨਾਂ ਬਾਅਦ...

ਅਕਾਲ ਪੁਰਖ ਦੀ ਮਿਹਰ ਨਾਲ ਪੋਥੀ ਸਾਹਿਬ ਦਾ ਲਿਖਣ ਕਾਰਜ ਹੁਣ ਸੰਪੂਰਣ ਹੋ ਚੁੱਕਾ ਹੈ। ਭਾਈ ਦੀਪ ਸਿੰਘ ਅਤੇ ਭਾਈ ਮਨੀ ਸਿੰਘ, ਦੋਹਾਂ ਨੇ ਹੀ ਸਿੱਖ ਪੰਥ ਅਤੇ ਸਮੁੱਚੀ ਮਨੁੱਖਤਾ ਦੀ ਬਹੁਤ ਵੱਡੀ ਸੇਵਾ ਕੀਤੀ ਹੈ।

ਸੱਚੇ ਪਾਤਸ਼ਾਹ, ਇਹ ਤਾਂ ਆਪ ਦੀ ਵਡਿਆਈ ਹੈ। ਸਾਡੇ ਧੰਨ ਭਾਗ ਜੋ ਤੁਸੀਂ ਸਾਨੂੰ ਆਪਣੀ ਸੇਵਾ ਲਾਇਕ ਸਮਝਿਆ।

ਭਾਈ ਦੀਪ ਸਿੰਘ ਹੁਣ ਤੁਹਾਡਾ ਕੰਮ ਹੈ ਗੁਰਬਾਣੀ ਦੇ ਗਿਆਨ ਦਾ ਪ੍ਰਕਾਸ਼ ਹਰ ਪਾਸੇ ਕਰਨਾ। ਪੋਥੀ ਸਾਹਿਬ ਦੀਆਂ ਕਈ ਨਕਲਾਂ ਤਿਆਰ ਕਰਕੇ ਸਿੱਖਾਂ ਦੇ ਸਰਬ ਉੱਚ ਧਾਰਮਿਕ ਅਸਥਾਨ, ਸਮੂਹ ਤਖਤਾਂ, ਤੇ ਭੇਜ ਦਿਓ।

ਸੱਚੇ ਪਾਤਸ਼ਾਹ, ਤੁਹਾਡਾ ਹੁਕਮ ਸਿਰ ਮੱਥੇ। ਮੈਨੂੰ ਇਸ ਮਨੋਰਥ ਵਿਚ ਸਫਲ ਹੋਣ ਦਾ ਅਸ਼ੀਰਵਾਦ ਬਖਸ਼ੋ।

ਗੁਰਬਾਣੀ ਅਤੇ ਸਿੱਖ ਫ਼ਲਸਫ਼ੇ ਦੇ ਪ੍ਰਚਾਰ ਲਈ ਭਾਈ ਦੀਪ ਸਿੰਘ ਨੇ ਤਿੰਨ ਟਕਸਾਲਾਂ ਦੀ ਸਥਾਪਨਾ ਕੀਤੀ। ਅੱਜ ਵੀ ਇਹ ਟਕਸਾਲਾਂ ਇਸ ਅਨਮੋਲ ਸੇਵਾ ਨੂੰ ਨਿਭਾ ਰਹੀਆਂ ਹਨ।

ਪੋਥੀ ਸਾਹਿਬ ਦੇ ਮੁਕੰਮਲ ਹੋਣ ਤੋਂ ਕੁਝ ਸਮੇਂ ਬਾਅਦ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਦੱਖਣ ਦਾ ਰੁਖ ਕੀਤਾ ਅਤੇ ਨਾਂਦੇੜ ਵਿਖੇ ਗੋਦਾਵਰੀ ਨਦੀ ਦੇ ਕੰਢੇ ਪਹੁੰਚੇ। ਉਥੇ ਉਨ੍ਹਾਂ ਦੀ ਮੁਲਾਕਾਤ ਅਦਭੁਤ ਸ਼ਕਤੀਆਂ ਦੇ ਮਾਲਕ ਮਾਧੋ ਦਾਸ ਬੈਰਾਗੀ ਨਾਲ ਹੋਈ। ਗੁਰੂ ਸਾਹਿਬ ਤੋਂ ਅੰਮ੍ਰਿਤ ਛਕ ਕੇ ਮਾਧੋ ਦਾਸ ਸਿੰਘ ਸਜਿਆ।

ਅੱਜ ਤੋਂ ਤੈਨੂੰ ਬੰਦਾ ਸਿੰਘ ਬਹਾਦੁਰ ਦੇ ਨਾਂ ਨਾਲ ਜਾਣਿਆ ਜਾਵੇਗਾ। ਪੰਜਾਬ ਜਾ ਕੇ ਖ਼ਾਲਸਾ ਫੌਜ ਨੂੰ ਮੁੜ ਤਿਆਰ ਕਰ ਅਤੇ ਖ਼ਾਲਸਾ ਪੰਥ ਦੇ ਦੁਸ਼ਮਣਾਂ ਨੂੰ ਸਬਕ ਸਿਖਾ।

ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਅਧੀਨ ਸਿੱਖ ਫੌਜਾਂ ਨੇ ਸਰਹਿੰਦ, ਸਮਾਨਾ, ਬਨੂੜ, ਸਹਾਰਨਪੁਰ ਸਮੇਤ ਹੋਰ ਵੀ ਕਈ ਮੁਗਲ ਸ਼ਾਸਤ ਇਲਾਕਿਆਂ ਤੇ ਜਿੱਤ ਪ੍ਰਾਪਤ ਕੀਤੀ। ਸਰਹਿੰਦ ਦਾ ਗਵਰਨਰ ਵਜ਼ੀਰ ਖਾਨ ਮਾਰਿਆ ਗਿਆ। ਸਹਾਰਨਪੁਰ ਤੋਂ ਅੰਮ੍ਰਿਤਸਰ ਤੱਕ ਦਾ ਇਲਾਕਾ ਹੁਣ ਪੂਰੀ ਤਰ੍ਹਾਂ ਸਿੱਖਾਂ ਦੇ ਨਿਯੰਤ੍ਰਣ ਹੇਠ ਆ ਗਿਆ।

ਇਨ੍ਹਾਂ ਲੜਾਈਆਂ ਵਿਚ ਭਾਈ ਦੀਪ ਸਿੰਘ ਨੇ ਬੜੀ ਬਹਾਦਰੀ ਨਾਲ ਬਾਬਾ ਬੰਦਾ ਸਿੰਘ ਬਹਾਦਰ ਦਾ ਸਾਥ ਨਿਭਾਇਆ।



ਬਾਬਾ ਬੰਦਾ ਸਿੰਘ ਬਹਾਦੁਰ ਨੇ ਜ਼ਿਮੀਦਾਰੀ ਪ੍ਰਣਾਲੀ ਦਾ ਖਾਤਮਾ ਕਰ ਦਿੱਤਾ ਅਤੇ ਗਰੀਬ ਕਾਸ਼ਤਕਾਰਾਂ ਨੂੰ ਸੰਪਤੀ ਸਬੰਧੀ ਅਧਿਕਾਰ ਦਿੱਤੇ। ਇਸ ਨਾਲ ਉਹ ਲੋਕਾਂ ਦੇ ਹਰਮਨ ਪਿਆਰੇ ਹੋ ਗਏ। ਮੁਗਲ ਰਾਜ ਦੇ ਜ਼ੁਲਮਾਂ ਦੇ ਖਿਲਾਫ ਹਜ਼ਾਰਾਂ ਲੋਕ ਉਨ੍ਹਾਂ ਨਾਲ ਜੁੜ ਗਏ। ਉਨ੍ਹਾਂ ਨੇ ਮੁਸਲਮਾਨਾਂ ਜਾਂ ਇਸਲਾਮ ਦੀ ਖਿਲਾਫਤ ਨਾ ਕਰਨ ਦੇ ਹੁਕਮ ਵੀ ਜਾਰੀ ਕੀਤੇ ਅਤੇ ਸਭ ਧਰਮਾਂ ਦੇ ਸਮਾਨ ਸਤਿਕਾਰ ਅਤੇ ਸਭ ਮਨੁੱਖਾਂ ਦੇ ਬਰਾਬਰ ਹੋਣ ਦੇ ਪ੍ਰਾਚੀਨ ਸਿੱਖ ਸਿਧਾਂਤ ਨੂੰ ਬਰਕਰਾਰ ਰੱਖਿਆ।

ਵਿਸ਼ਾਲ ਮੁਗਲ ਸਲਤਨਤ ਦੇ ਖਿਲਾਫ ਬਾਬਾ ਬੰਦਾ ਸਿੰਘ ਬਹਾਦਰ ਦਾ ਰਾਜ ਜ਼ਿਆਦਾ ਦੇਰ ਨਾ ਟਿਕ ਸਕਿਆ।1716 ਵਿਚ ਉਨ੍ਹਾਂ ਨੂੰ ਬੰਦੀ ਬਣਾ ਕੇ ਦਿੱਲੀ ਦੀਆਂ ਸੜਕਾਂ ਤੇ ਘੁੰਮਇਆ ਗਿਆ ਅਤੇ ਭਿਆਨਕ ਤਸੀਹੇ ਦੇਣ ਉਪਰੰਤ ਮੌਤ ਦੇ ਘਾਟ ਉਤਾਰ ਦਿੱਤਾ ਗਿਆ।

ਜਿਵੇਂ-ਜਿਵੇਂ ਸਾਲ ਬੀਤਦੇ ਗਏ ਸਿੱਖਾਂ ਤੇ ਮੁਗਲਾਂ ਦੇ ਜ਼ੁਲਮ ਵਧਦੇ ਗਏ। 1737 ਵਿਚ ਲਾਹੌਰ ਦੇ ਗਵਰਨਰ ਜ਼ਕਰੀਆ ਖਾਨ ਨੇ ਹਰਿਮੰਦਰ ਸਾਹਿਬ ਵਿਖੇ ਦੀਵਾਲੀ ਮਨਾਉਣ ਤੇ ਬਹੁਤ ਜ਼ਿਆਦਾ ਟੈਕਸ ਲਗਾ ਦਿੱਤਾ। ਟੈਕਸ ਅਦਾ ਨਾ ਕਰਨ ਤੇ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਭਾਈ ਮਨੀ ਸਿੰਘ ਨੂੰ ਬੰਦੀ ਬਣਾ ਲਿਆ ਗਿਆ। ਉਨ੍ਹਾਂ ਦੇ ਸਰੀਰ ਦਾ ਬੰਦ-ਬੰਦ ਕੱਟ ਕੇ ਉਨ੍ਹਾਂ ਨੂੰ ਸ਼ਹੀਦ ਕਰ ਦਿੱਤਾ ਗਿਆ।

ਸਿੱਖਾਂ ਖਿਲਾਫ ਡਰ ਅਤੇ ਜ਼ੁਲਮ ਆਪਣੀ ਚਰਮ ਸੀਮਾ ਤੇ ਪਹੁੰਚ ਗਏ। ਮੁਗਲ ਬਾਦਸ਼ਾਹ ਅਤੇ ਪੰਜਾਬ ਦੇ ਸੂਬਿਆਂ ਦੇ ਹੁਕਮਰਾਨਾਂ ਨੇ ਇਕ ਸਿੱਖ ਦਾ ਸਿਰ ਵੱਢ ਕੇ ਲਿਆਉਣ ਤੇ ਇਨਾਮ ਰੱਖ ਦਿੱਤਾ। ਹਜ਼ਾਰਾਂ ਸਿੱਖ ਆਦਮੀਆਂ, ਇਸਤਰੀਆਂ ਅਤੇ ਬੱਚਿਆਂ ਨੂੰ ਬੇਰਹਿਮੀ ਨਾਲ ਕਤਲ ਕਰ ਦਿੱਤਾ ਗਿਆ। ਆਪਣੀ ਜਾਨ ਬਚਾਉਣ ਲਈ ਜ਼ਿਆਦਾਤਰ ਸਿੱਖ ਪੰਜਾਬ ਛੱਡ ਗਏ।

1740 ਵਿਚ ਲਾਹੌਰ ਦੇ ਗਵਰਨਰ ਨੇ ਹਰਿਮੰਦਰ ਸਾਹਿਬ ਦੇ ਸੰਚਾਲਨ ਅਤੇ ਸਿੱਖਾਂ ਨੂੰ ਉਥੋਂ ਭਜਾਉਣ ਲਈ ਮੱਸਾ ਰੰਗੜ ਨੂੰ ਨਿਯੁਕਤ ਕੀਤਾ। ਮੱਸਾ ਰੰਗੜ ਨੇ ਹਰਿਮੰਦਿਰ ਸਾਹਿਬ ਦੀ ਮਰਿਆਦਾ ਨੂੰ ਭੰਗ ਕਰ ਦਿੱਤਾ। ਉਸ ਨੇ ਗੁਰਬਾਣੀ ਦਾ ਜਾਪ ਅਤੇ ਕੀਰਤਨ ਬੰਦ ਕਰਵਾ ਦਿੱਤਾ ਅਤੇ ਆਪਣੇ ਮਨ-ਪ੍ਰਚਾਵੇ ਲਈ ਕੁੜੀਆਂ ਨਚਾਉਣੀਆਂ ਸ਼ੁਰੂ ਕਰ ਦਿੱਤੀਆਂ। ਹਰਿਮੰਦਿਰ ਸਾਹਿਬ ਦੇ ਅੰਦਰ ਸਿੱਖਾਂ ਲਈ ਵਰਜਿਤ ਤੰਬਾਕੂ ਅਤੇ ਹੋਰ ਨਸ਼ੇ ਵਰਤੇ ਜਾਣ ਲੱਗੇ।

ਪਿੰਡ ਮੀਰਾਂ ਕੋਟ ਖੁਰਦ ਦੇ ਭਾਈ ਮਹਿਤਾਬ ਸਿੰਘ ਅਤੇ ਪਿੰਡ ਮੜੀ ਕੰਬੋਕੀ ਦੇ ਭਾਈ ਸੁੱਖਾ ਸਿੰਘ ਦਮਦਮਾ ਸਾਹਿਬ ਵਿਖੇ ਠਹਿਰੇ। ਉਹ ਰਾਜਸਥਾਨ ਦੇ ਬੀਕਾਨੇਰ ਸ਼ਹਿਰ ਤੋਂ ਅੰਮ੍ਰਿਤਸਰ ਜਾ ਰਹੇ ਸਨ। ਬਾਬਾ ਦੀਪ ਸਿੰਘ ਜੀ ਹੁਣ ਤੱਕ ਦਮਦਮਾ ਸਾਹਿਬ ਵਿਖੇ ਸਿੱਖਾਂ ਵਿਚ ਗੁਰਬਾਣੀ ਦਾ ਪ੍ਰਚਾਰ ਅਤੇ ਯੁੱਧ ਕਲਾ ਦੀ ਸਿਖਲਾਈ ਦੇ ਰਹੇ ਸਨ।









ਮਹਿਤਾਬ ਸਿੰਘ ਅਤੇ ਸੁੱਖਾ ਸਿੰਘ ਪਠਾਣਾਂ ਦਾ ਭੇਸ ਧਾਰ ਕੇ ਹਰਿਮੰਦਿਰ ਸਾਹਬਿ ਵਿਚ ਦਾਖਲ ਹੋ ਗਏ। ਮੱਸਾ ਰੰਗੜ ਨਾਚ ਦੇਖਣ ਵਿਚ ਮਸਤ ਸੀ। ਬਿਜਲੀ ਦੀ ਤੇਜੀ ਨਾਲ ਕੀਤੇ ਤਲਵਾਰ ਦੇ ਹਮਲੇ ਨੇ ਮੱਸਾ ਰੰਗੜ ਦਾ ਸਿਰ ਧੜ ਤੋਂ ਅਲੱਗ ਕਰ ਦਿੱਤਾ। ਉਸ ਦਾ ਸਿਰ ਲੈ ਕੇ ਮਹਿਤਾਬ ਸਿੰਘ ਅਤੇ ਸੁੱਖਾ ਸਿੰਘ ਉਥੋਂ ਬਚ ਨਿਕਲਣ ਵਿਚ ਕਾਮਯਾਬ ਰਹੇ।

ਮੁਗਲ ਸਲਤਨਤ ਨੇ ਸਿੱਖਾਂ ਖਿਲਾਫ ਆਪਣੀ ਲਹਿਰ ਹੋਰ ਤੇਜ਼ ਕਰ ਦਿੱਤੀ। ਜਲੰਧਰ ਦੇ ਗਵਰਨਰ, ਅਦੀਨਾ ਬੇਗ ਨੇ ਤਾਂ ਸਿੱਖਾਂ ਖਿਲਾਫ ਅੱਤਿਆਚਾਰ ਦੀ ਹੱਦ ਕਰ ਦਿੱਤੀ।

1748 ਵਿਚ ਬਾਬਾ ਦੀਪ ਸਿੰਘ ਜੀ ਨੇ ਸ਼ਹੀਦਾਂ ਮਿਸਲ* ਦੀ ਕਮਾਨ ਸੰਭਾਲੀ। ਉਨ੍ਹਾਂ ਨੇ ਸਿੱਖ ਫੌਜਾਂ ਨਾਲ ਮਿਲ ਕੇ ਅਦੀਨਾ ਬੇਗ ਤੇ ਹਮਲਾ ਕੀਤਾ ਅਤੇ ਅਦੀਨਾ ਬੇਗ ਨੂੰ ਖਤਮ ਕਰਨ ਦੇ ਨਾਲ-ਨਾਲ ਉਸ ਦੀ ਫੌਜ ਨੂੰ ਵੀ ਤਬਾਹ ਕਰ ਦਿੱਤਾ। ਇਸ ਤੋਂ ਬਾਅਦ ਸਿਆਲਕੋਟ ਦੇ ਹੁਕਮਰਾਨ ਮੁਹੰਮਦ ਅਮੀਨ ਖਾਨ ਨੂੰ ਸਿੱਖਾਂ ਤੇ ਜ਼ੁਲਮ ਢਾਉਣ ਕਾਰਨ ਮੌਤ ਦੇ ਘਾਟ ਉਤਾਰ ਦਿੱਤਾ ਗਿਆ।

*ਸਿੱਖ ਨਿਯੰਤ੍ਰਣ ਅਧੀਨ ਇਲਾਕੇ ਨੂੰ ਬਾਰ੍ਹਾਂ ਮਿਸਲਾਂ ਵਿਚ ਵੰਡਿਆ ਹੋਇਆ ਸੀ।

ਜਿਵੇਂ ਜਿਵੇਂ ਆਪਸੀ ਮੱਤਭੇਦਾਂ ਅਤੇ ਲੜਾਈਆਂ ਕਾਰਨ ਮੁਗਲ ਸਲਤਨਤ ਕਮਜ਼ੋਰ ਹੁੰਦੀ ਗਈ, ਸਥਾਨਕ ਹੁਕਮਰਾਨ ਬੜੇ ਤਾਕਤਵਰ ਅਤੇ ਘਮੰਡੀ ਹੋ ਗਏ। ਇਥੋਂ ਤੱਕ ਕਿ ਉਹ ਬਦੇਸ਼ੀ ਹਮਲਾਵਰਾਂ ਨੂੰ ਵੀ ਸੱਦਣ ਲੱਗੇ। ਅਜਿਹੇ ਹੀ ਇਕ ਹਮਲੇ ਵਿਚ 1757 ਵਿਚ ਕਾਬੁਲ ਦੇ ਰਾਜੇ ਅਹਿਮਦ ਸ਼ਾਹ ਅਬਦਾਲੀ ਨੇ ਹਮਲਾ ਕੀਤਾ ਅਤੇ ਦਿੱਲੀ, ਆਗਰਾ ਅਤੇ ਮਥੁਰਾ ਨੂੰ ਲੁੱਟ ਲਿਆ।

ਉਸ ਨੇ ਗਜ਼ਨੀ ਜਾ ਕੇ ਵੇਚਣ ਲਈ ਸੈਂਕੜੇ ਕੁੜੀਆਂ-ਮੁੰਡਿਆਂ ਨੂੰ ਵੀ ਬੰਦੀ ਬਣਾ ਲਿਆ।

ਵਾਪਸ ਅਫਗਾਨਿਸਤਾਨ ਜਾਂਦੇ ਸਮੇਂ ਅਬਦਾਲੀ ਦੀ ਫੌਜ ਤੇ ਹੋਏ ਹਮਲੇ ਵਿਚ ਬਾਬਾ ਦੀਪ ਸਿੰਘ ਜੀ ਦੀ ਮਿਸਲ ਨੇ ਸ਼ਿਰਕਤ ਕੀਤੀ। ਦਿੱਲੀ ਤੋਂ ਤਕਰੀਬਨ ਸੌ ਮੀਲ ਦੂਰ ਥਾਨੇਸਰ ਵਿਖੇ ਬਾਬਾ ਦੀਪ ਸਿੰਘ ਨੇ ਅਚਾਨਕ ਹਮਲਾ ਕਰ ਦਿੱਤਾ...

... ਅਤੇ ਅਫਗਾਨੀਆਂ ਵਿਚ ਹਫੜਾ-ਦਫੜੀ ਮਚਾ ਦਿੱਤੀ।

ਅਬਾਦਾਲੀ ਦੀ ਫੌਜ ਨੂੰ ਬਾਬਾ ਦੀਪ ਸਿੰਘ ਜੀ ਅਤੇ ਉਨ੍ਹਾਂ ਦੇ ਸਿਪਾਹੀਆਂ ਦੇ ਰੋਸ ਦਾ ਸਾਹਮਣਾ ਕਰਨਾ ਪਿਆ ਅਤੇ ਸੈਂਕੜੇ ਅਫਗਾਨੀ ਸਿਪਾਹੀ ਮਾਰੇ ਗਏ।





ਰਾਜਾ ਅਹਿਮਦ ਸ਼ਾਹ ਅਬਦਾਲੀ ਡੂੰਘੀ ਸੋਚੀਂ ਪੈ ਗਿਆ। ਲਾਹੌਰ ਪਹੁੰਚਣ ਤੇ ਉਸ ਨੇ ਥਾਨੇਸਰ ਅਤੇ ਸ਼ਾਹਬਾਦ ਵਿਖੇ ਆਪਣੀਆਂ ਫੌਜਾਂ ਤੇ ਹੋਏ ਹਮਲੇ ਤੇ ਚਰਚਾ ਕਰਨ ਲਈ ਦਰਬਾਰ ਲਗਾਇਆ।

ਅਸੀਂ ਬੜੀ ਸਫਲਤਾ ਨਾਲ ਦਿੱਲੀ ਤੋਂ ਮੁਗਲਾਂ ਦੀਆਂ ਜੜ੍ਹਾਂ ਪੁੱਟ ਸੁੱਟੀਆਂ ਅਤੇ ਉਨ੍ਹਾਂ ਦੀਆਂ ਸਾਹਿਬਜ਼ਾਦੀਆਂ ਨੂੰ ਬੰਦੀ ਬਣਾ ਕੇ ਉਨ੍ਹਾਂ ਨੂੰ ਨੀਵਾਂ ਕਰ ਦਿੱਤਾ। ਲਾਹੌਰ ਅਤੇ ਸਰਹਿੰਦ ਦੇ ਹੁਕਮਰਾਨਾਂ ਨੂੰ ਵੀ ਗੁਲਾਮ ਬਣਾ ਲਿਆ ਹੈ।

ਪਰ ਇਹ ਲੋਕ ਕੌਣ ਹਨ ਜਿਨ੍ਹਾਂ ਨੇ ਇਸ ਨਿਡਰਤਾ ਨਾਲ ਸਾਡੇ ਤੇ ਹਮਲਾ ਕਰਨ ਦਾ ਹੌਂਸਲਾ ਕੀਤਾ ਅਤੇ ਗੁਲਾਮ ਬਣਾਏ ਗਏ ਮਰਦਾਂ ਅਤੇ ਇਸਤਰੀਆਂ ਨੂੰ ਅਜ਼ਾਦ ਕਰਵਾਉਣ ਦੇ ਨਾਲ-ਨਾਲ ਲੁੱਟ ਦਾ ਸਾਰਾ ਮਾਲ ਵੀ ਖੋਹ ਲਿਆ।

ਇਹ ਗੁਰੂ ਗੋਬਿੰਦ ਸਿੰਘ ਦੇ ਸਿੱਖ ਹਨ। ਉਨ੍ਹਾਂ ਦੇ ਗੁਰੂ ਨੇ ਅੰਮ੍ਰਿਤ ਛਕਾ ਕੇ ਸਧਾਰਣ ਵਿਅਕਤੀਆਂ ਨੂੰ ਨਿੱਡਰ ਸੂਰਮੇ ਬਣਾ ਦਿੱਤਾ ਹੈ।




ਮਾਈਬਾਪ, ਘੋੜੇ ਦੀ ਕਾਠੀ ਉਨ੍ਹਾਂ ਦਾ ਘਰ ਹੈ। ਉਹ ਤਾਂ ਸਦਾ ਚੜ੍ਹਦੀ ਕਲਾ ਵਿਚ ਰਹਿੰਦੇ ਹਨ। ਉਹ ਜ਼ਾਲਮ ਅਤੇ ਤਾਨੇਸ਼ਾਹੀ ਖਿਲਾਫ਼ ਬੇਖੌਫ਼ ਲੜਦੇ ਹਨ।

ਇਹ ਸਿੱਖ ਤਾਂ ਸਾਡੇ ਲਈ ਬੜਾ ਗੰਭੀਰ ਖਤਰਾ ਹਨ ਅਤੇ ਇਨ੍ਹਾਂ ਦਾ ਖਾਤਮਾ ਕਰਨਾ ਜ਼ਰੂਰੀ ਹੈ। ਕੀ ਅਜਿਹਾ ਕੋਈ ਪਵਿੱਤਰ ਅਸਥਾਨ ਹੈ ਜਿੱਥੇ ਉਹ ਇਬਾਦਤ ਕਰਦੇ ਹੋਣ?

ਅੰਮ੍ਰਿਤਸਰ ਵਿਖੇ ਹਰਿਮੰਦਰ ਉਨ੍ਹਾਂ ਦਾ ਸਭ ਤੋਂ ਪਵਿੱਤਰ ਤੀਰਥ ਹੈ। ਮੈਂ ਤਾਂ ਸੁਣਿਆ ਹੈ ਕਿ ਇਸ ਦੇ ਪਵਿੱਤਰ ਸਰੋਵਰ ਦਾ ਪਾਣੀ ਪੀਣ ਨਾਲ ਸਿੱਖਾਂ ਨੂੰ ਦੁਸ਼ਮਣ ਦਾ ਮੁਕਾਬਲਾ ਕਰਨ ਦੀ ਨਰੋਈ ਤਾਕਤ ਮਿਲਦੀ ਹੈ।

ਪੁੱਤਰ ਤੈਮੂਰ ਸ਼ਾਹ ਤੂੰ ਜਾ ਕੇ ਹਰਿਮੰਦਰ ਅਤੇ ਇਸ ਪਵਿੱਤਰ ਸਰੋਵਰ ਨੂੰ ਨਸ਼ਟ ਕਰ ਦੇ। ਮੈਂ ਤਾਂ ਛੇਤੀ ਹੀ ਕਾਬੁਲ ਰਵਾਨਾ ਹੋ ਜਾਵਾਂਗਾ ਪਰ ਤੂੰ ਲਾਹੌਰ ਵਿਚ ਹੀ ਰਹਿ ਅਤੇ ਇਨ੍ਹਾਂ ਦਾ ਨਾਮੋਨਿਸ਼ਾਨ ਮਿਟਾ ਦੇ।




ਉਸ ਨੇ ਹਰਿਮੰਦਰ ਸਾਹਿਬ ਅੰਦਰ ਬਾਰੂਦ ਰੱਖ ਕੇ ਇਸ ਨੂੰ ਉੜਾ ਦਿੱਤਾ।

ਧਮਾਕੇ ਨਾਲ ਇਕ ਇੱਟ ਦਾ ਟੁਕੜਾ ਬੜੀ ਹੀ ਤੇਜ਼ੀ ਨਾਲ ਅਹਿਮਦ ਸ਼ਾਹ ਅਬਦਾਲੀ ਵੱਲ ਆਇਆ।

ਹਾਲਾਂਕਿ ਉਹ ਹਰਿਮੰਦਰ ਸਾਹਿਬ ਤੋਂ ਕਾਫ਼ੀ ਫਾਸਲੇ ਤੇ ਸੀ ਪਰ ਇੱਟ ਸਿੱਧੀ ਉਸ ਦੇ ਨੱਕ ਤੇ ਵੱਜੀ। ਚਿਹਰੇ ਤੇ ਹੋਇਆ ਇਹ ਜ਼ਖਮ ਲੰਬੇ ਸਮੇਂ ਤੱਕ ਮਵਾਦ ਨਾਲ ਭਰਿਆ ਰਿਹਾ ਅਤੇ ਉਹ ਬੜੀ ਤਕਲੀਫ ਵਿਚ ਰਿਹਾ। ਅਖੀਰਕਾਰ ਇਸ ਵਿਚ ਕੈਂਸਰ ਹੋ ਗਿਆ ਅਤੇ ਤੜਫ਼-ਤੜਫ਼ ਕੇ ਉਸ ਨੂੰ ਮੌਤ ਆਈ।



ਅਹਿਮਦ ਸ਼ਾਹ ਅਬਦਾਲੀ ਦੁਆਰਾ ਮਚਾਈ ਜਾ ਰਹੀ ਤਬਾਹੀ ਦੀ ਜਾਣਕਾਰੀ ਬਾਬਾ ਦੀਪ ਸਿੰਘ ਜੀ ਨੂੰ ਦੇਣ ਲਈ ਇਕ ਸਿੱਖ ਅੰਮ੍ਰਿਤਸਰ ਤੋਂ ਫੌਰਨ ਰਵਾਨਾ ਹੋਇਆ। ਬਾਬਾ ਜੀ ਦੀ ਉਮਰ ਹੁਣ 75 ਸਾਲਾਂ ਦੀ ਸੀ।

ਬਾਬਾ ਜੀ, ਅਹਿਮਦ ਸ਼ਾਹ ਅਬਦਾਲੀ ਨੇ ਹਰਿਮੰਦਰ ਸਾਹਿਬ ਵਿਖੇ ਗੁਰਬਾਣੀ ਦੇ ਸਿਮਰਨ ਦੀ ਮਨਾਹੀ ਕਰ ਦਿੱਤੀ ਹੈ। ਉਸ ਨੇ ਆਪਣੇ ਪੁੱਤਰ ਨੂੰ ਗੁਰਦੁਆਰਾ ਨਸ਼ਟ ਕਰਨ ਦਾ ਹੁਕਮ ਦਿੱਤਾ ਹੈ। ਉਹ ਅੰਮ੍ਰਿਤ ਸਰੋਵਰ ਨੂੰ ਵੀ ਮਿੱਟੀ ਨਾਲ ਭਰ ਰਿਹਾ ਹੈ।

ਅੰਮ੍ਰਿਤ ਸਰੋਵਰ ਨੂੰ ਇੰਜ ਭਰਨਾ ਅਤੇ ਗੁਰਦੁਆਰੇ ਨੂੰ ਨੁਕਸਾਨ ਪਹੁੰਚਾਉਣਾ ਧਰਮ ਦਾ ਬਹੁਤ ਵੱਡਾ ਅਪਮਾਨ ਅਤੇ ਸਿੱਖਾਂ ਦੀ ਹੋਂਦ ਨੂੰ ਇਕ ਚੁਣੌਤੀ ਹੈ। ਮੈਂ ਹਰਿਮੰਦਰ ਸਾਹਿਬ ਦੇ ਸਤਿਕਾਰ ਅਤੇ ਪਵਿੱਤਰਤਾ ਨੂੰ ਬਹਾਲ ਕਰਨ ਦਾ ਸੰਕਲਪ ਲਿਆ ਹੈ। ਅਸੀਂ ਅੰਮ੍ਰਿਤਸਰ ਵੱਲ ਰਵਾਨਾ ਹੋਵਾਂਗੇ ਅਤੇ ਜੋ ਕੋਈ ਇਸ ਨੇਕ ਮਨੋਰਥ ਲਈ ਆਪਣੀ ਜਾਨ ਕੁਰਬਾਨ ਕਰਨ ਲਈ ਤਿਆਰ ਹੋਵੇ, ਮੇਰੇ ਨਾਲ ਚੱਲੇ।

ਕਿਰਪਾ ਕਰ ਸਾਨੂੰ ਆਪਣੇ ਨਾਲ ਚੱਲਣ ਦੀ ਆਗਿਆ ਦਿਉ। ਅਸੀਂ ਖਾਲਸਾ ਪੰਥ ਦੀ ਸੇਵਾ, ਸ਼ਹਾਦਤ ਦੇਣ ਅਤੇ ਗੁਰੂ ਜੀ ਦੀ ਅਸੀਸ ਪ੍ਰਾਪਤ ਕਰਨ ਦਾ ਇਹ ਸੁਨਹਿਰੀ ਮੌਕਾ ਗੁਆ ਨਹੀਂ ਸਕਦੇ।

ਬਾਬਾ ਦੀਪ ਸਿੰਘ ਜੀ ਪੰਜਾਬ ਦੇ ਮਲਵਈ ਇਲਾਕੇ ਵਿਚੋਂ ਹੁੰਦੇ ਹੋਏ ਕੁਝ ਹੀ ਦਿਨਾਂ ਵਿਚ ਮਾਝੇ ਪੰਜਾਬ ਵਿਚ ਜਾ ਪਹੁੰਚੇ। ਇਸ ਫੌਜ ਵਿਚ ਆਪਣੀ ਇੱਛਾ ਨਾਲ ਆਏ ਸਿੱਖਾਂ ਦੀ ਗਿਣਤੀ ਵੱਧ ਕੇ 10,000 ਹੋ ਗਈ।

ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ। ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ।*

*(ਕਬੀਰ ਜੀ ਕਹਿਦੇ ਹਨ ਕਿ) ਮੈਨੂੰ ਮਰਨ ਦਾ ਸ਼ੌਕ ਤਾਂ ਹੈ ਪਰ ਨਾਲ ਇਕ ਇਹ ਵੀ ਇੱਛਾ ਹੈ ਕਿ ਮੈਂ ਪ੍ਰਭੂ ਦੇ ਦਰਵਾਜ਼ੇ ਅੱਗੇ ਮਰਾਂ ਤਾਂ ਕਿ ਉਹ ਵਾਹਿਗੁਰੂ ਸ਼ਾਇਦ ਇਹ ਵੀ ਪੁੱਛ ਲਵੇ ਕਿ ਮੇਰੇ ਦੁਆਰ ਇਹ ਕੌਣ ਪਿਆ ਹੈ ਅਤੇ ਆਪਣੀ ਮਿਹਰ ਦੇਵੇ। (ਅੰਗ 1367) –ਸ੍ਰੀ ਗੁਰੂ ਗ੍ਰੰਥ ਸਾਹਿਬ



ਨਵੰਬਰ 11, 1757

ਬਾਬਾ ਦੀਪ ਸਿੰਘ ਜੀ ਅੰਮ੍ਰਿਤਸਰ ਤੋਂ ਤਕਰੀਬਨ ਪੱਚੀ ਕਿਲੋਮੀਟਰ ਪਹਿਲਾਂ ਪਿੰਡ ਤਰਨਤਾਰਨ ਵਿਖੇ ਰੁਕੇ। ਉਨ੍ਹਾਂ ਨੇ ਗੁਰਦੁਆਰਾ ਸਾਹਿਬ ਵਿਚ ਅਰਦਾਸ ਕੀਤੀ ਅਤੇ ਹਰਿਮੰਦਰ ਸਾਹਿਬ ਪਹੁੰਚ ਕੇ ਇਸ ਦੀ ਪਵਿੱਤਰਤਾ ਨੂੰ ਮੁੜ ਬਹਾਲ ਕਰਨ ਦਾ ਆਪਣਾ ਸੰਕਲਪ ਦੁਹਰਾਇਆ। ਫਿਰ ਉਨ੍ਹਾਂ ਨੇ ਜ਼ਮੀਨ ਤੇ ਇਕ ਲਕੀਰ ਖਿੱਚੀ।



ਬਾਬਾ ਦੀਪ ਸਿੰਘ ਜੀ ਦੀ ਫੌਜ ਦੀ ਗਿਣਤੀ ਭਾਵੇਂ
ਬਹੁਤ ਘੱਟ ਸੀ ਪਰ ਵਾਹਿਗੁਰੂ ਉਨ੍ਹਾਂ ਵੱਲ ਸਨ...

ਗਗਨ
ਦਮਾਮਾ ਬਾਜਿਓ ਪਰਿਓ
ਨੀਸਾਨੈ ਘਾਉ। ਖੇਤੁ ਜੁ ਮਾਂਡਿਓ ਸੂਰਮਾ
ਅਬ ਜੂਝਨ ਕੋ ਦਾਉ। ਸੂਰਾ ਸੋ ਪਹਿਚਾਨੀਐ ਜੁ
ਲਰੈ ਦੀਨ ਕੇ ਹੇਤ। ਪੁਰਜਾ ਪੁਰਜਾ ਕਟਿ
ਮਰੈ ਕਬਹੂ ਨ ਛਾਡੈ ਖੇਤੁ।

*ਆਕਾਸ਼ ਤੇ ਨਗਾਰੇ ਦੀ ਚੋਟ ਗਰਜੀ ਹੈ, (ਤੀਰ) ਠੀਕ ਨਿਸ਼ਾਨੇ ਤੇ ਵਜਿਆ ਹੈ ਤੇ ਉਸ ਨੇ ਜ਼ਖਮੀ ਕਰ ਦਿੱਤਾ ਹੈ। ਮੈਦਾਨੇ ਜੰਗ ਵਿਚ ਸੂਰਮਾ ਪਹੁੰਚ ਚੁੱਕਾ ਹੈ ਅਤੇ ਹੁਣ ਯੁੱਧ ਦੀ ਘੜੀ ਆ ਗਈ ਹੈ। ਅਸਲ ਯੋਧਾ ਉਹ ਹੈ ਜੋ ਧਰਮ ਦੀ ਖਾਤਰ ਜੰਗ ਕਰੇ ਅਤੇ ਭਾਵੇਂ ਟੋਟੇ-ਟੋਟੇ ਹੋ ਜਾਵੇ ਪਰ ਮੈਦਾਨੇ ਜੰਗ ਵਿਚ ਪਿੱਠ ਨਾ ਦਿਖਾਏ। (ਅੰਗ 1105) -ਸ੍ਰੀ ਗੁਰੂ ਗ੍ਰੰਥ ਸਾਹਿਬ



ਉਸ ਪ੍ਰਭੂ ਨੇ ਆਪ ਸਹਾਇਤਾ ਕੀਤੀ। ਸੱਚੇ ਵਾਹਿਗੁਰੂ ਦਾ ਆਸਰਾ ਵੀ ਸੱਚਾ ਹੈ। (ਅੰਗ 628) ਪ੍ਰਭੂ ਆਪਣੇ ਸੇਵਕਾਂ ਦਾ ਆਪ ਸਹਾਈ ਹੁੰਦਾ ਹੈ ਤੇ ਨਿੰਦਕਾਂ ਨੂੰ ਹਾਰ ਦਾ ਸਾਹਮਣਾ ਕਰਵਾਉਂਦਿਆਂ ਸਜ਼ਾ ਦਿੰਦਾ ਹੈ। (ਅੰਗ 674) -ਸ੍ਰੀ ਗੁਰੂ ਗ੍ਰੰਥ ਸਾਹਿਬ

ਬਾਬਾ ਦੀਪ ਸਿੰਘ ਜੀ ਆਪਣੇ ਜੱਥੇ ਨਾਲ ਗੋਹਲਵਾੜ ਕਸਬੇ ਵੱਲ ਵਧੇ ਅਤੇ ਜਹਾਨ ਖਾਨ ਅਤੇ ਉਸ ਦੇ ਯੁੱਧ ਕਲਾ ਵਿਚ ਪ੍ਰਵੀਨ ਚਾਲੀ ਹਜ਼ਾਰ ਸਿਪਾਹੀਆਂ ਨਾਲ ਭਿੜ ਗਏ। ਪੂਰੀ ਸਵੇਰ ਭਿਆਨਕ ਲੜਾਈ ਚੱਲਦੀ ਰਹੀ। ਬਾਬਾ ਦੀਪ ਸਿੰਘ ਜੀ ਨੇ ਦੁਸ਼ਮਣ ਦੇ ਤਿੰਨ ਸੈਨਾਪਤੀਆਂ ਜਹਾਨ ਖਾਨ, ਜ਼ਬਰਦਸਤ ਖਾਨ ਅਤੇ ਰੁਸਤਮ ਖਾਨ ਨੂੰ ਮੌਤ ਦੇ ਘਾਟ ਉਤਾਰ ਦਿੱਤਾ।

ਬਾਬਾ ਦੀਪ ਸਿੰਘ ਜੀ ਅਤੇ ਉਨ੍ਹਾਂ ਦੇ ਸਿਪਾਹੀ ਦੁਸ਼ਮਨ ਦਾ ਨਾਸ ਕਰਦੇ ਹੋਏ ਅੰਮ੍ਰਿਤਸਰ ਵੱਲ ਵੱਧਣ ਲੱਗੇ।

ਦੁਸ਼ਮਣ ਦੇ ਆਖਰੀ ਸੈਨਾਪਤੀ ਜਮਾਲ ਖਾਨ, ਜਿਸ ਦੀ ਉਮਰ ਤਕਰੀਬਨ ਪੱਚੀ ਸਾਲ ਸੀ, ਨੇ ਬਾਬਾ ਦੀਪ ਸਿੰਘ ਜੀ ਨੂੰ ਲਲਕਾਰਿਆ। ਬਾਬਾ ਦੀਪ ਸਿੰਘ ਜੀ ਆਪਣੇ 18 ਕਿਲੋ ਦੇ ਖੰਡੇ ਨਾਲ ਜਮਾਲ ਖਾਨ ਨਾਲ ਭਿੜ ਗਏ।

*ਖੰਡਾ – ਦੋ ਧਾਰੀ ਤਲਵਾਰ





ਬਹੁਤ ਹੀ ਕੜੇ ਮੁਕਾਬਲੇ ਤੋਂ ਬਾਅਦ ਜਮਾਲ ਖਾਨ ਅਤੇ
ਬਾਬਾ ਦੀਪ ਸਿੰਘ ਜੀ ਦੋਵਾਂ ਨੇ ਇਕੋ ਸਮੇਂ ਇਕ ਦੂਜੇ ਤੇ ਵਾਰ
ਕੀਤਾ। ਦੋਵਾਂ ਦੇ ਸਿਰ ਧੜ ਨਾਲੋਂ ਅਲੱਗ ਹੋ ਗਏ।

ਬਾਬਾ ਜੀ
ਤੁਸੀਂ ਸਹੁੰ ਚੁੱਕੀ ਸੀ ਕਿ
ਹਰਿਮੰਦਰ ਸਾਹਿਬ ਪਹੁੰਚ ਕੇ ਇਸ ਨੂੰ
ਅਫਗਾਨਾਂ ਤੋਂ ਮੁਕਤ ਕਰਵਾਓਗੇ – ਪਰ
ਹਰਿਮੰਦਰ ਸਾਹਿਬ ਤਾਂ ਹਾਲੇ ਵੀ ਤਿੰਨ
ਕੋਹ* ਦੂਰ ਹਨ।

*ਇਕ ਕੋਹ ਮੀਲ ਤੋਂ ਥੋੜ੍ਹਾ ਜ਼ਿਆਦਾ ਹੁੰਦਾ ਹੈ।




ਇਹ ਸੰਸਾਰ ਦਾ ਸਮੂਹ ਜੀਆਂ ਦਾ ਆਧਾਰ ਸੁਆਸ ਹਨ ਪਰ ਜੇ ਵਾਹਿਗੁਰੂ ਚਾਹੁਣ ਤਾਂ ਬਿਨਾ ਸੁਆਸਾਂ ਤੋਂ ਵੀ ਜੀਵਨ ਦਾਨ ਕਰ ਸਕਦਾ ਹੈ। (ਅੰਗ 144) ਜੇ ਵਾਹਿਗੁਰੂ ਦੀ ਇੱਛਾ ਹੋਵੇ ਤਾਂ ਉਹ ਬਿਨਾ ਸੁਆਸਾਂ ਤੋਂ ਵੀ ਸਰੀਰ ਦੀ ਰੱਖਿਆ ਕਰ ਸਕਦਾ ਹੈ। (ਅੰਗ 277) - ਸ੍ਰੀ ਗੁਰੂ ਗ੍ਰੰਥ ਸਾਹਿਬ

ਜਿਨ੍ਹਾਂ ਦੇ ਸਿਰ ਤੇ ਵਾਹਿਗੁਰੂ ਜੀ ਦਾ ਹੱਥ ਹੈ ਉਹ ਯੁੱਧ ਵਿਚ ਬਹਾਦੁਰੀ ਨਾਲ ਲੜਦੇ ਹਨ ਅਤੇ ਵਾਹਿਗੁਰੂ ਦੇ ਅਸੀਸ ਤੋਂ ਵਾਂਝੇ ਪਿੱਠ ਦਿਖਾ ਜਾਂਦੇ ਹਨ। (ਅੰਗ 970) ਰਣ ਵਿਚ ਜੂਝਦੇ ਯੋਧੇ ਨੂੰ ਅਗਾਂਹ ਹੀ ਵਧਣਾ ਚਾਹੀਦਾ ਹੈ। ਉਸ ਨੂੰ ਨਾ ਤਾਂ ਹਾਰ ਮੰਨਣੀ ਚਾਹੀਦੀ ਹੈ ਅਤੇ ਨਾ ਹੀ ਪਿੱਠ ਦਿਖਾਉਣੀ ਚਾਹੀਦੀ ਹੈ। (ਅੰਗ 341) - ਸ੍ਰੀ ਗੁਰੂ ਗ੍ਰੰਥ ਸਾਹਿਬ

ਅਫਗਾਨਾਂ ਨੂੰ ਹਰਿਮੰਦਰ ਸਾਹਿਬ ਤੋਂ ਭਜਾਉਣ ਉਪਰੰਤ ਬਾਬਾ ਦੀਪ ਸਿੰਘ ਜੀ ਨੇ ਆਪਣਾ ਸਿਰ ਅੰਮ੍ਰਿਤ ਸਰੋਵਰ ਦੇ ਕੰਢੇ ਆਪਣੇ ਗੁਰੂ ਨੂੰ ਭੇਟ ਕੀਤਾ। ਹਰਿਮੰਦਰ ਸਾਹਿਬ ਨੂੰ ਮੁਕਤ ਕਰਾਉਣ ਉਪਰੰਤ ਹੀ ਆਪਣੇ ਪ੍ਰਾਣ ਤਿਆਗਣ ਦੀ ਉਨ੍ਹਾਂ ਦੀ ਸਹੁੰ ਪੂਰੀ ਹੋ ਚੁੱਕੀ ਸੀ। ਇਸ ਪ੍ਰਕਾਰ ਬਾਬਾ ਦੀਪ ਸਿੰਘ ਜੀ ਦੇ ਜ਼ੁਲਮ, ਤਾਨੇਸ਼ਾਹੀ ਅਤੇ ਧਰਮ ਅਪਮਾਨ ਦੇ ਖਿਲਾਫ਼ ਇਕ ਲੰਬੇ ਸੰਘਰਸ਼ਮਈ ਜੀਵਨ ਦਾ ਇਕ ਸ਼ਾਨਦਾਰ ਅਤੇ ਸਨਮਾਨਜਨਕ ਅੰਤ ਹੋਇਆ। ਅੱਜ ਵੀ ਹਰਿਮੰਦਰ ਸਾਹਿਬ ਵਿਖੇ ਮੱਥਾ ਟੇਕਣ ਜਾਣ ਵਾਲੇ ਸ਼ਰਧਾਲੂ ਉਸ ਪਵਿੱਤਰ ਅਸਥਾਨ ਤੇ ਸੀਸ ਝੁਕਾਉਂਦੇ ਹਨ ਜਿੱਥੇ ਸ਼ਹੀਦ* ਬਾਬਾ ਦੀਪ ਸਿੰਘ ਜੀ ਨੇ ਗੁਰੂ ਨੂੰ ਆਪਣਾ ਸੀਸ ਅਰਪਣ ਕੀਤਾ ਸੀ।

ਸਦੀਵੀ ਕਾਲ ਤੋਂ ਹੀ ਪ੍ਰਭੂ ਨੇ ਆਪਣੇ ਸ਼ਰਧਾਲੂਆਂ ਦੇ ਮਾਨ-ਸਨਮਾਨ ਅਤੇ ਸ਼ਾਨ ਲਈ ਕਰਿਸ਼ਮੇ ਕੀਤੇ ਹਨ। ਬਾਬਾ ਦੀਪ ਸਿੰਘ ਜੀ ਦੀ ਖਾਲਸਾ ਪੰਥ ਅਤੇ ਆਪਣੇ ਦੇਸ਼ ਵਾਸੀਆਂ ਪ੍ਰਤੀ ਨਿਸ਼ਕਾਮ ਸੇਵਾ ਅੱਦਭੁਤ ਸੀ। ਪ੍ਰੰਤੂ ਉਨ੍ਹਾਂ ਦੇ ਜੀਵਨ ਦਾ ਅੰਤਿਮ ਪੜਾਅ ਇਕ ਅੱਦਭੁਤ ਕਰਿਸ਼ਮਾ ਸੀ ਜਦੋਂ ਵਾਹਿਗੁਰੂ ਨੇ ਆਪ ਸ਼ਰਧਾਲੂ ਦੀ ਮੱਦਦ ਕੀਤੀ ਜਿਸ ਸਦਕਾ ਬਾਬਾ ਦੀਪ ਸਿੰਘ ਜੀ ਸ਼ਹੀਦ ਹੋਣ ਤੋਂ ਪਹਿਲਾਂ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਨੂੰ ਬਹਾਲ ਕਰਨ ਦੀ ਆਪਣੀ ਸਹੁੰ ਨੂੰ ਪੂਰਾ ਕਰ ਸਕੇ। ਬਾਬਾ ਜੀ ਦੁਆਰਾ ਸਿਰ ਤਲੀ ਤੇ ਧਰ ਕੇ ਤਿੰਨ ਮੀਲ ਤੱਕ ਦੁਸ਼ਮਣਾਂ ਨੂੰ ਚੀਰਦੇ ਹੋਏ ਵੱਧਦੇ ਜਾਣਾ ਅਕਾਲ ਪੁਰਖ ਦੀ ਹੀ ਮਿਹਰ ਸੀ।



ਹਰੇਕ ਯੁੱਗ ਵਿਚ ਪ੍ਰਭੂ ਆਪਣੇ ਭਗਤਾਂ ਦਾ ਮਾਣ, ਇੱਜ਼ਤ ਰੱਖਦਾ ਹੈ। ਦੁਸ਼ਟ ਹਰਨਾਖਸ਼ ਨੂੰ ਮਾਰ ਕੇ ਪ੍ਰਹਿਲਾਦ ਦੀ ਰੱਖਿਆ ਕੀਤੀ। ਭਗਤ ਨਾਮਦੇਵ ਜੀ ਦਾ ਵਿਰੋਧ ਕਰਨ ਵਾਲੇ ਅਹੰਕਾਰੀਆਂ ਵੱਲ ਪ੍ਰਭੂ ਨੇ ਇਉਂ ਪਿੱਠ ਕੀਤੀ ਕਿ ਠਾਕੁਰਦੁਆਰੇ ਦਾ ਮੂੰਹ ਹੀ ਘੁੰਮ ਗਿਆ ਅਤੇ ਦੇਹੁਰੇ ਦੇ ਪਿੱਛੇ ਬੈਠੇ ਭਗਤ ਨਾਮਦੇਵ ਜੀ ਵੱਲ ਹੋ ਗਿਆ। (ਗੁਰੂ ਨਾਨਕ ਦੇਵ ਜੀ ਕਹਿੰਦੇ ਹਨ) ਮੈਂ ਅਜਿਹੇ ਸਮਰੱਥ ਪ੍ਰਭੂ ਦੀ ਸੇਵਾ ਕਰਦਾ ਹਾਂ ਜਿਹੜਾ ਅੰਤ ਵੇਲੇ ਜਮਦੂਤਾਂ ਤੋਂ ਛੁਟਕਾਰਾ ਕਰਾ ਦਿੰਦਾ ਹੈ। (ਅੰਗ 451) – ਸ੍ਰੀ ਗੁਰੂ ਗ੍ਰੰਥ ਸਾਹਿਬ

ਨੋਟ: ਦਲਜੀਤ ਸਿੰਘ ਸਿੱਧੂ ਦੁਆਰਾ ਸੰਕਲਿਤ ਇਹ ਸਕ੍ਰਿਪਟ ਸਿੱਖ ਇਤਿਹਾਸ ਬਾਰੇ ਵਿਭਿੰਨ ਪੁਸਤਕਾਂ ਅਤੇ ਲੇਖਾਂ, ਉਨ੍ਹਾਂ ਦੇ ਮਾਤਾ ਜੀ ਸਰਦਾਰਨੀ ਗੁਰਮੀਤ ਕੌਰ ਅਤੇ ਮਾਮਾ ਜੀ ਕਰਨਲ ਗੁਰਬੀਰ ਇੰਦਰ ਸਿੰਘ ਸੰਧੂ, ਜੋ ਦੋਵੇਂ ਹੀ ਬਾਬਾ ਦੀਪ ਸਿੰਘ ਜੀ ਦੇ ਪਰਿਵਾਰ ਦੇ ਸਿੱਧੇ ਵੰਸ਼ਜ ਹਨ, ਵੱਲੋਂ ਸੁਣਾਈਆਂ ਸਾਖੀਆਂ ਤੇ ਅਧਾਰਿਤ ਹੈ। ਪਿਛਲੇ 25 ਸਾਲਾਂ ਤੋਂ ਕਰਨਲ ਜੀ. ਐਸ. ਸੰਧੂ ਪੰਜਾਬ ਦੇ ਭਾਰਤ-ਪਾਕਿਸਤਾਨ ਦੇ ਸਰਹੱਦੀ ਇਲਾਕਿਆਂ ਵਿਚ ਨਸ਼ਿਆਂ ਦੀ ਵਰਤੋਂ, ਅਪਰਾਧ, ਮਾਨਵ ਅਧਿਕਾਰਾਂ ਦੀ ਉਲੰਘਣਾ, ਭ੍ਰਸ਼ਟਾਚਾਰ ਅਤੇ ਮਾੜੀ ਸਿੱਖਿਆ ਪ੍ਰਣਾਲੀ ਖਿਲਾਫ਼ ਮੁਹਿੰਮ ਦੀ ਅਗਵਾਈ ਕਰਦੇ ਆ ਰਹੇ ਹਨ। ਬਾਬਾ ਦੀਪ ਸਿੰਘ ਜੀ ਦੇ ਜੱਦੀ ਪਿੰਡ ਪਹੂਵਿੰਡ ਵਿਖੇ ਉਨ੍ਹਾਂ ਵੱਲੋਂ ਇਕ ਗੈਰ-ਮੁਨਾਫ਼ਾ ਸਕੂਲ ਵੀ ਚਲਾਇਆ ਜਾ ਰਿਹਾ ਹੈ। ਕਰਨਲ ਸੰਧੂ ਦੀ ਸੰਸਥਾ ਬਾਰੇ ਵਧੇਰੇ ਜਾਣਕਾਰੀ ਪ੍ਰਾਪਤ ਕਰਨ ਲਈ HTTP://WWW.AAPNAPUNJAB.ORG ਦੇਖੋ।